# ਚੰਡੀ ਦੀ ਵਾਰ

## ਨਿਰਣੈ ਸਟੀਕ

ਭਾਈ ਸਾਹਿਬ
ਗਿਆਨੀ ਹਰਿਬੰਸ ਸਿੰਘ

### ਏਸੇ ਲੇਖਕ ਦੀਆਂ ਵਿਸ਼ੇਸ਼ ਰਚਨਾਵਾਂ

- ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ (ਸਟੀਕ) ( 14 ਭਾਗਾਂ ਵਿਚ ਸੰਪੂਰਨ)
- ਜਪੁ ਨਿਰਣੈ ਸਟੀਕ
- ਨਿਤਨੇਮ ਨਿਰਣੈ ਸਟੀਕ
- ਅਨੰਦ ਪਰਮਾਰਥ (ਅਨੰਦ ਸਾਹਿਬ ਸਟੀਕ)
- ਰਾਮਕਲੀ ਕੀ ਵਾਰ ਮਹਲਾ ੩ ਨਿਰਣੈ ਸਟੀਕ
- ਗੁਰਮਤਿ ਅਰਦਾਸਿ ਫਿਲਾਸਫੀ
- ਨਵੀਨ ਗੁਰਬਾਣੀ ਵਿਆਕਰਣ
- ਨਾਮ ਦਰਸ਼ਨ

ੴ ਸ੍ਰੀ ਵਾਹਿਗੁਰੂ ਜੀ ਕੀ ਫਤਿਹ ॥

## ਵਾਰ ਸ੍ਰੀ ਭਗਉਤੀ ਜੀ ਕੀ
## ਪਾਤਸ਼ਾਹੀ ੧੦

# ਚੰਡੀ ਦੀ ਵਾਰ

## ਨਿਰਣੈ ਸਟੀਕ

*ਵਿਆਖਿਆਕਾਰ*
ਗਿ. ਹਰਿਬੰਸ ਸਿੰਘ (ਭਾਈ ਸਾਹਿਬ)
ਸਾਬਕਾ ਫੈਲੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਸੁੰਦਰ ਬੁੱਕ ਡਿਪੋ
ਮਾਈ ਹੀਰਾਂ ਗੇਟ, ਜਲੰਧਰ – 144 008

**Var sri Bhaguati Ji Ki**

**CHANDI DI WAR**

*Nirnay Steek*

by

Giani Harbans Singh



*ਸੰਸਕਰਣ* – 2009

*ਮੁੱਲ* : 80-00

*ਪ੍ਰਕਾਸ਼ਕ* :
**ਸੁੰਦਰ ਬੁੱਕ ਡਿਪੋ**
ਜਲੰਧਰ - 8, ਫੋਨ 2213184

*ਕੰਪਿਊਟਰ ਟਾਈਪਸੈਟਿੰਗ* :
**ਆਰ.ਕੇ.ਕੰਪਿਊਟਰਜ**
ਜਲੰਧਰ।

*ਛਾਪਕ* :
**ਸਹਿਗਲ ਪ੍ਰਿੰਟਰਜ਼**
**ਜਲੰਧਰ।**

# ਸਮਰਪਣ

ਉਸ ਮਰਦ ਅਗੰਮੜੇ ਨੂੰ ਜਿਸ ਦੀ ਬਚਿੱਤਰ

ਕਲਾ ਨੇ ਭਾਰਤੀ ਲੋਕਾਂ ਨੂੰ ਨਵਾਂ

ਜੀਵਨ ਪ੍ਦਾਨ ਕੀਤਾ।

# ਸੱਚੋ ਸੱਚ

*(ਚੌਥੀ ਐਡੀਸ਼ਨ)*

**ਬਿਬੇਕ ਬੁਧਿ ਸਤਿਗੁਰ ਤੇ ਪਾਈ,**
**ਗੁਰ ਗਿਆਨੁ ਗੁਰੂ ਪ੍ਰਭ ਕੇਰਾ ॥** (ਪੰਨਾ ੭੧੧)

'ਚੰਡੀ ਦੀ ਵਾਰ' ਸ੍ਰੀ ਦਸਮ ਗ੍ਰੰਥ ਜੀ ਦੀ ਰਚਨਾ ਵਿਚ ਦਰਜ ਹੈ। ਇਸ ਦਾ ਮੁਖ ਮੰਗਲ ਪ੍ਰਿਥਮ ਭਗੌਤੀ ਸਿਮਰ ਕੈ,ਗੁਰ ਨਾਨਕ ਲਈ ਧਿਆਇ ਸਿੱਖ ਧਰਮ ਦੀ ਅਰਦਾਸਿ ਦਾ ਪ੍ਰਮਾਣਿਕ ਅੰਗ ਹੈ ਜਿਸ ਦਾ ਪਠਨ-ਪਾਠਨ ਦੇਸ ਪ੍ਰਦੇਸਾਂ ਵਿੱਚ ਰਹਿੰਦੇ ਸਮੂਹ ਗੁਰਸਿੱਖ ਕਰਦੇ ਹੋਏ ਮਨ ਬਾਂਛਤ ਫਲ ਪ੍ਰਾਪਤ ਕਰਦੇ ਹਨ। ਗੁਰਸਿੱਖਾਂ ਦਾ ਹਰ ਕਾਰਜ ਭਾਵੇਂ ਖ਼ੁਸ਼ੀ ਦਾ ਹੋਵੇ ਭਾਵੇਂ ਸੋਗਮਈ ਹੋਵੇ,ਅਰਦਾਸਿ ਦੁਆਰਾ ਅਕਾਲ ਪੁਰਖ ਜੀ ਦਾ ਓਟ ਆਸਰਾ ਲੈ ਕੇ ਅਡੋਲ ਜੀਵਨ ਬਤੀਤ ਕਰਦੇ ਹਨ।

ਇਤਿਹਾਸ ਅਤੇ ਸਾਹਿਤ ਵਿੱਚ ਹਰੇਕ ਵਾਰ ਦਾ ਆਪੋ-ਆਪਣਾ ਸਥਾਨ ਹੈ, ਲੋਕ ਸਾਹਿਤ ਵਿਚ ਜਿਵੇਂ 'ਹੀਰ ਦਮੋਦਰ' ਤੇ 'ਹੀਰ ਵਾਰਸ' ਦੇ ਕਿੱਸੇ ਪ੍ਰਸਿੱਧ ਹਨ ਤਿਵੇਂ ਬੀਰ-ਰਸੀ ਵਾਰਾਂ ਵਿਚ ਸਭ ਤੋਂ ਵਧੀਆ 'ਚੰਡੀ ਦੀ ਵਾਰ' ਹੈ ਜਿਸ ਦਾ ਦੂਜਾ ਨਾਓਂ 'ਵਾਰ ਸ੍ਰੀ ਭਗਉਤੀ ਜੀ ਕੀ' ਵੀ ਪ੍ਰਸਿੱਧ ਹੈ। ਸਾਹਿਬ-ਏ-ਕਮਾਲ ਅਤੇ ਵਰਿਆਮ ਇਕੇਲਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਇਹ ਬੀਰ-ਰਸੀ ਰਚਨਾ ਹੈ। ਇਸ ਵਿੱਚ ਯੁੱਧ ਦੇ ਦ੍ਰਿਸ਼ਾਂ ਦਾ, ਸੂਰਮਿਆਂ ਦੀ ਵਡਿਆਈਆਂ ਦਾ ਜੋ ਵਰਣਨ ਅਲੰਕਾਰਕ ਸ਼ੈਲੀ ਵਿੱਚ ਬਿਆਨ ਕੀਤਾ ਗਿਆ ਹੈ,ਉਹ ਅਲੌਕਿਕ ਅਤੇ ਪੰਜਾਬੀ ਸਾਹਿਤ ਲਈ ਮੀਲ-ਪੱਥਰ ਹੈ।

ਗੁਰੂ ਗੋਬਿੰਦ ਸਿੰਘ ਜੀ ਹਿੰਦੀ, ਬ੍ਰਿਜ ਭਾਸ਼ਾ ਦੇ ਮਹਾਨ ਕਵੀ ਅਤੇ ਵਿਦਵਾਨ ਸਨ। ਸਮਾਜ ਨੂੰ ਵਿਸ਼ਿਆਂ ਦੀ ਵਲਗਣ ਵਿਚੋਂ ਕੱਢਣ ਲਈ ਅਤੇ ਜੀਵਨ-ਸੁਧਾਰਨ ਲਈ ਜੋ ਸੇਧਾਂ ਆਪ ਜੀ ਨੇ ਦਿਤੀਆਂ ਹਨ ਉਹ ਬਚਿਤ੍ਰ ਅਤੇ ਨਵਾਂ ਜੀਵਨ ਘੜਨ ਵਾਲੀਆਂ ਹਨ।

ਇਸ ਪੁਸਤਕ ਵਿਚ ਵਿਦਿਆਰਥੀਆਂ ਨੂੰ ਪ੍ਰੀਖਿਆ ਵਿਚੋਂ ਸਫਲ ਹੋਣ ਲਈ ਸਰਬ ਪੱਖੀ ਸਮਗ੍ਰੀ ਉਪਲਬਧ ਕਰਾਈ ਗਈ ਹੈ। ਹਾਂ, ਵਧੇਰੇ ਵਿਆਖਿਆ ਦੇ ਚਾਹਵਾਨ ਪਾਠਕ ਇਸੇ ਕਲਮ ਤੋਂ ਲਿਖੀ ਪੁਸਤਕ 'ਸ੍ਰੀ ਦਸਮ ਗ੍ਰੰਥ ਦਰਪਣ' ਦਾ ਅਧਿਐਨ ਕਰਕੇ ਖੋਜ ਖੇਤਰ ਵਿੱਚ ਯੋਗਦਾਨ ਪਾ ਸਕਦੇ ਹਨ। ਇਹ ਪੁਸਤਕ ਵਿਦਿਆਰਥੀਆਂ ਲਈ ਇਕ ਬੀਰ-ਰਸੀ ਤੋਹਫਾ ਹੈ ।ਅੰਤ ਵਿਚ ਸੁੰਦਰ ਬੁੱਕ ਡਿਪੋ, ਜਲੰਧਰ ਜਿਨ੍ਹਾਂ ਨੇ ਹਥਲੀ ਪੁਸਤਕ ਨੂੰ ਸੁੰਦਰ ਰੂਪ ਦੇਣ ਦਾ ਉਪਰਾਲਾ ਕੀਤਾ ਹੈ, ਸ਼ਲਾਘਾ ਯੋਗ ਹੈ।

**ਹਰਿਬੰਸ ਸਿੰਘ**
ਸਾਬਕਾ ਫੈਲੋ,
ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ,
ਪੰਜਾਬੀ ਯੂਨੀਵਰਸਿਟੀ, ਪਟਿਆਲਾ।

*ਅਕਤੂਬਰ 20, 2003*

# ਤਤਕਰਾ

ਕੀ ਕਿੱਥੇ ?

# ਮੁਖ ਬੰਧ

**ਡਾ. ਹਰਨਾਮ ਸਿੰਘ ਸ਼ਾਨ**
**ਐੱਮ. ਏ., ਪੀ. ਐੱਚ. ਡੀ. (ਲੰਡਨ)**

ਜਿਵੇਂ 'ਜਪੁ' ਗੁਰੂ ਨਾਨਕ ਦੇਵ ਜੀ ਦਾ, ਤਿਵੇਂ 'ਚੰਡੀ ਦੀ ਵਾਰ' ਗੁਰੂ ਗੋਬਿੰਦ ਸਿੰਘ ਜੀ ਦਾ ਸ਼ਾਹਕਾਰ ਹੈ।

ਇਹ ਵਾਰ ਭਗਤੀ ਬੀਰ-ਸਾਹਿਤ ਦੀ ਇਕ ਸਰੇਸ਼ਟ ਤੇ ਪ੍ਰਮੁਖ ਰਚਨਾ ਹੈ। ਪੰਜਾਬੀ ਦੀ ਤਾਂ ਇਹ ਇਕ ਅਨੁਪਮ, ਸਰਬੋਤਮ, ਯਾਦਗਾਰੀ ਤੇ ਮਾਣ ਕਰਨ ਯੋਗ ਕਿਰਤ ਹੈ। ਇਹ ਸਾਡਾ ਸਭ ਤੋਂ ਪਹਿਲਾ, ਪਰਮਾਣਿਕ ਤੇ ਆਦਰਸ਼ਕ ਬੀਰ-ਰਸੀ ਪ੍ਰਬੰਧ-ਕਾਵਿ ਹੈ। ਸਿਰਖੰਡੀ ਛੰਦ ਵਿਚ ਅੰਕਿਤ ਤੇ ਪਚਵੰਜਾ ਬੰਦਾਂ ਵਿਚ ਸੰਚਿਤ ੩੪੯ ਤੁਕਾਂ ਦੀ ਇਹ ਨਿੱਕੀ ਜਿਹੀ ਕਿਰਤ ਇਕ ਅਜਿਹੀ ਮਹਾਨ ਤੇ ਉਤਸ਼ਾਹ-ਜਨਕ ਦਾਤ ਹੈ ਜਿਸ ਉਤੇ ਆਉਂਦੀਆਂ ਸਦੀਆਂ ਵੀ ਸਦਾ ਮਾਣ ਕਰਦੀਆਂ ਰਹਿਣਗੀਆਂ।

ਇਹ ਵਿਸ਼ੇਸ਼ ਤੇ ਵਿਲੱਖਣ ਦਾਤ ਇਕ ਅਜਿਹੇ ਅਦੁੱਤੀ ਤੇ ਬਹੁ-ਪੱਖੀ ਮਹਾਂਪੁਰਖ ਦੀ ਦੇਣ ਹੈ ਜੋ ਇਕੋ ਸਮੇਂ ਇਕ ਮਹਾਨ ਈਸ਼ਵਰ-ਭਗਤ, ਅਦੁੱਤੀ ਆਗੂ, ਬੇਮਿਸਾਲ ਕਰਾਂਤੀਕਾਰ, ਸੂਰਬੀਰ ਸੈਨਾਪਤੀ, ਧੁਰੰਧਰ ਵਿਦਵਾਨ, ਅਨੂਠੇ ਸਾਹਿਤਕਾਰ ਤੇ ਬੇਜੋੜ ਸਰਬੰਸ-ਦਾਨੀ ਸਨ। ਉਹ ਜਿਥੇ ਸ਼ਾਂਤੀ, ਸੱਚਾਈ, ਨੇਕੀ ਤੇ ਭਗਤੀ ਦੀ ਸਾਖਿਆਤ ਮੂਰਤ ਸਨ, ਉਥੇ ਉਹ ਅਣਖ ਤੇ ਸ਼ਕਤੀ ਦੇ ਸੋਮੇ, ਕਥਨੀ ਤੇ ਕਰਨੀ ਦੇ ਸੂਰੇ ਅਤੇ ਕਲਮ ਤੇ ਤਲਵਾਰ ਦੇ ਧਨੀ ਵੀ ਸਨ। ਉਹ ਚੜ੍ਹਦੀ ਕਲਾ ਦੇ ਪੁੰਜ ਸਨ, ਸ੍ਵੈਮਾਨ, ਸ੍ਵੈ-ਵਿਸ਼ਵਾਸ ਤੇ ਸ੍ਵੈ-ਤਿਆਗ ਦੇ ਮਜੱਸਮ ਸਨ। 'ਦੇਗ ਤੇਗ ਫਤਿਹ' ਉਨ੍ਹਾਂ ਦਾ ਨਾਹਰਾ ਅਤੇ 'ਸਤਿ ਸ੍ਰੀ ਅਕਾਲ' ਉਨ੍ਹਾਂ ਦਾ ਜੈਕਾਰਾ ਸੀ। ਦੁਸ਼ਟ ਦੋਖੀਆਂ ਦਾ ਨਾਸ਼ ਤੇ ਨਿਆਂ ਧਰਮ ਦਾ ਪਰਕਾਸ਼ ਉਨ੍ਹਾਂ ਦਾ ਜੀਵਨ-ਉਦੇਸ਼ ਸੀ ਅਤੇ ਲੋਕ ਵੈਰੀਆਂ ਨੂੰ 'ਪਛਾੜਨ' ਤੇ ਲੋਕ-ਹਿਤੈਸ਼ੀਆਂ ਨੂੰ 'ਉਬਾਰਨ' ਲਈ ਉਹ ਮੈਦਾਨ ਵਿਚ ਨਿਤਰੇ ਸਨ—

ਹਮ ਇਹ ਕਾਜ ਜਗਤ ਮੋ ਆਏ ॥
ਧਰਮ ਹੇਤ ਗੁਰਦੇਵ ਪਠਾਏ ॥
ਜਹਾਂ ਤਹਾਂ ਤੁਮ ਧਰਮ ਬਿਥਾਰੋ ॥
ਦੁਸਟ ਦੋਖੀਅਨਿ ਪਕਰਿ ਪਛਾਰੋ ॥ ੪੨ ॥
ਯਾਹੀ ਕਾਜ ਧਰਾ ਹਮ ਜਨਮੰ ॥
ਸਮਝ ਲੇਹੁ ਸਾਧੂ ਸਭ ਮਨਮੰ ॥
ਧਰਮ ਚਲਾਵਨ ਸੰਤ ਉਬਾਰਨ ॥
ਦੁਸਟ ਸਭਨ ਕੋ ਮੂਲ ਉਪਾਰਨ ॥ ੪੩ ॥

(ਬਚਿਤ੍ਰ ਨਾਟਕ, ੪੨-੪੩)

ਉਨ੍ਹਾਂ ਨੇ ਤਾਂ ਇਹ ਅਲੌਕਿਕ ਮਨੋਰਥ-ਪੱਤਰ (manifesto) ਨੂੰ ਅਮਲੀ ਜਾਮਾ ਪਹਿਨਾਣ ਲਈ ਇਸ ਦੀ ਪੂਰਤੀ ਤੇ ਕੀਰਤੀ ਲਈ ਆਪਣਾ ਸਭ ਕੁਝ ਘੋਲ ਘੁਮਾਉਣ ਲਈ ਪ੍ਰਭੂ ਤੋਂ ਮੰਗ ਹੀ ਕੇਵਲ ਇਹ ਮੰਗੀ ਸੀ—

**ਦੇਹਿ ਸ਼ਿਵਾ ਬਰ ਮੋਹਿ ਇਹੈ**
**ਸ਼ੁਭ ਕਰਮਨ ਤੇ ਕਬਹੂੰ ਨ ਟਰੋਂ॥**
**ਨ ਡਰੋਂ ਅਰਿ ਸੋਂ ਜਬ ਜਾਇ ਲਰੋਂ**
**ਨਿਸਚੈ ਕਰ ਆਪਨੀ ਜੀਤ ਕਰੋਂ॥**
**ਅਰੁ ਸਿੱਖ ਹੌਂ ਆਪਨੇ ਹੀ ਮਨ ਕੋ**
**ਇਹ ਲਾਲਚ ਹਉ ਗੁਨ ਤਉ ਉਚਰੋਂ॥**
**ਜਬ ਆਵ ਕੀ ਅਉਧ ਨਿਦਾਨ ਬਨੈ**
**ਅਤਿ ਹੀ ਰਨ ਮੈਂ ਤਬ ਜੂਝ ਮਰੋਂ॥**

**(ਚੰਡੀ ਚਰਿਤ੍ਰ ੨੩੧)**

ਅਜਿਹੇ ਸ਼ੁਭ ਮਨੋਰਥ ਅਤੇ ਅਦੁੱਤੀ ਆਦਰਸ਼ ਦੀ ਪਰਾਪਤੀ ਲਈ ਜਿਥੇ ਉਨ੍ਹਾਂ ਨੇ ਹੋਰ ਬਹੁਤ ਕੁਝ ਕੀਤਾ ਤੇ ਕਰਵਾਇਆ, ਉਥੇ ਅਜਿਹਾ ਸਾਹਿਤ ਵੀ ਰਚਿਆ ਤੇ ਰਚਵਾਇਆ ਜਿਸ ਰਾਹੀਂ ਮੁਰਦਾ ਰੂਹਾਂ ਵਿਚ ਨਵੀਂ ਰੂਹ ਫੂਕੀ ਜਾ ਸਕੇ ਅਤੇ ਉਨ੍ਹਾਂ ਨੂੰ ਦੇਸ਼ ਕੌਮ ਦੀ ਆਜ਼ਾਦੀ ਤੇ ਮਨੁੱਖਤਾ ਦੀ ਸੁਖ-ਸ਼ਾਂਤੀ ਹਿੱਤ ਜੂਝਣ ਲਈ ਉਭਾਰਿਆ ਅਤੇ ਉਸਾਰਿਆ ਜਾ ਸਕੇ।

'ਚੰਡੀ ਦੀ ਵਾਰ' ਉਸੇ ਇਨਕਲਾਬੀ ਤੇ ਹਮੈਗੀਰ ਪ੍ਰੋਗਰਾਮ ਅਤੇ ਉਸਾਰੂ ਤੇ ਉਭਾਰੂ ਪ੍ਰੋਜੈਕਟ ਦਾ ਇਕ ਸਫਲ ਤੇ ਵਿਸ਼ੇਸ਼ ਅੰਗ ਹੈ। ਗੁਰਦੇਵ ਨੇ ਇਸ ਦੇ ਰਚਨ-ਮਨੋਰਥ ਦਾ ਜ਼ਿਕਰ ਕਰਦਿਆਂ ਆਪ ਦੱਸ ਦਿੱਤਾ ਸੀ—

**ਦਸਮ ਕਥਾ ਭਾਗੌਤ ਕੀ,**
**ਭਾਖਾ ਕਰੀ ਬਨਾਇ।**
**ਅਵਰ ਬਾਸਨਾ ਨਾਹਿ ਪ੍ਰਭ,**
**ਧਰਮ ਜੁੱਧ ਕੇ ਚਾਇ। ੨੪੯੧**

**(ਕ੍ਰਿਸਨਾ ਅਵਤਾਰ)**

ਇਹ ਵਾਰ, ਨਿਰਸੰਦੇਹ, ਦੱਬੀ ਘੁੱਟੀ ਲੋਕ ਸੱਤਾ ਨੂੰ ਜਗਾਉਣ, ਉਸ ਦਾ ਜੰਮ ਚੁੱਕਾ ਖ਼ੂਨ ਗਰਮਾਉਣ, ਉਸ ਦੀ ਹਿੱਕ ਡੌਲੇ ਫਰਕਾਉਣ, ਉਸ ਨੂੰ ਜਬਰ ਵਿਰੁੱਧ ਡਟਾਉਣ, ਧਰਮ ਯੁੱਧ ਲਈ ਚਾਅ ਉਪਜਾਉਣ ਅਤੇ ਉਸ ਵਿਚ ਆਪਣੀਆਂ ਆਹੂਤੀਆਂ ਪਾਉਣ ਲਈ ਲੋੜੀਂਦੀ ਪਰੇਰਨਾ ਤੇ ਜੋਸ਼ ਲਈ ਉਚੇਚੀ ਰਚੀ ਗਈ ਸੀ।

ਦਸ਼ਮੇਸ਼ ਜੀ ਨੇ ਇਸ ਜੁਗ-ਪਲਟਾਊ ਮੰਤਵ ਦੀ ਪੂਰਤੀ ਲਈ, 'ਮਾਰਕੰਡੇ ਪੁਰਾਣ' ਦੀ ਪੁਰਾਤਨ ਕਥਾ ਨੂੰ ਚੁਣਿਆ। ਉਸ ਨੂੰ ਸਮੇਂ ਤੇ ਸਥਿਤੀ ਦੇ ਅਨੁਕੂਲ ਬਣਾਉਣ ਲਈ ਉਸ ਦੀਆਂ ਲੁਕਵੀਆਂ ਭਾਵਨਾਵਾਂ ਨੂੰ ਉਘਾੜਿਆ। ਉਸ ਉਤੇ ਆਪਣੀ ਵਿਸ਼ਾਲ ਕਲਪਨਾ-ਸ਼ਕਤੀ, ਕਲਾ-ਕੁਸ਼ਲਤਾ ਤੇ ਬੀਰ-ਰਸੀ ਅਨੁਭਵ ਦੀ ਪਾਣ ਚੜ੍ਹਾਈ ਅਤੇ ਉਸ ਨੂੰ ਫਿਰ ਅਜਿਹੇ ਰੰਗ ਵਿਚ

ਪੇਸ਼ ਕੀਤਾ ਕਿ ਜਿਥੇ ਉਹ ਲੋੜੀਂਦੀ ਪ੍ਰੇਰਣਾ ਦਾ ਸੋਮਾ ਬਣ ਗਈ, ਉਥੇ ਸਾਹਿਤਕ ਕਾਰੀਗਰੀ ਦਾ ਇਕ ਨਮੂਨਾ ਵੀ ਬਣ ਗਈ। ਆਪ ਨੇ ਇਸ ਵਿਚ ਸ਼ਾਮਲ ਮੁੱਠ-ਭੇੜਾਂ ਨੂੰ ਅਜਿਹੇ ਉਤਸ਼ਾਹ-ਜਨਕ ਪਿਛੋਕੜ, ਕਲਾਤਮਕ ਬਿਆਨ ਤੇ ਜੋਸ਼ ਪੂਰਤ ਬੋਲੀ ਵਿਚ ਪੇਸ਼ ਕੀਤਾ ਗਿਆ ਕਿ ਜਿਥੇ ਇਸ ਨੇ ਸਮਕਾਲੀ ਸਿਥਲਤਾ ਨੂੰ ਹਲੂਣਾ ਦਿੱਤਾ, ਉਥੇ ਇਹ ਨਿਸ਼ਚਾ ਵੀ ਦ੍ਰਿੜ੍ਹ ਕਰਵਾ ਦਿੱਤਾ ਕਿ ਜੇ ਦੁਰਗਾ ਵਰਗੀ ਇਸਤਰੀ ਇਕੱਲਿਆਂ ਹੀ ਮਹਿਖਾਸੁਰ ਵਰਗੇ ਦੈਂਤਾਂ ਨੂੰ ਨਸ਼ਟ ਕਰ ਸਕਦੀ ਹੈ ਅਤੇ ਦੈਵੀ ਸ਼ਕਤੀਆਂ ਦੀ ਜੈ ਬੁਲਵਾ ਸਕਦੀ ਹੈ ਤਾਂ ਦੇਸ਼ ਦੀ ਇੰਨੀ ਮਰਦਾਵੀਂ ਵਸੋਂ ਜਾਬਰ ਹਾਕਮਾਂ ਤੇ ਜ਼ਾਲਮ ਕਰਮਚਾਰੀਆਂ ਦਾ ਤਾਂ ਖੁਰਾ-ਖੋਜ ਹੀ ਮਿਟਾ ਸਕਦੀ ਹੈ—

**ਦੁਰਗਾ ਬੈਣ ਸੁਣੰਦੀ, ਹੱਸੀ ਹੜਹੜਾਇ॥**
**ਓਹੀ ਸ਼ੀਹੁ ਮੰਗਾਇਆ, ਰਾਕਸ਼ ਭੱਖਣਾ॥**
**ਚਿੰਤਾ ਕਰਹੁ ਨ ਕਾਈ, ਦੇਵਾਂ ਨੂੰ ਆਖਿਆ॥**
**ਰੋਹ ਹੋਈ ਮਹਾ ਮਾਈ, ਰਾਕਸਿ ਮਾਰਣੇ॥**

**(ਵਾਰ ਸ੍ਰੀ ਭਗਉਤੀ ਜੀ ਕੀ, ੫)**

**ਲੈ ਕੇ ਬਰਛੀ ਦੁਰਗਸ਼ਾਹ, ਬਹੁ ਦਾਨਵ ਮਾਰੇ॥**
**ਚੜੇ ਰਥੀਂ ਗਜ ਘੋੜਿਈਂ, ਮਾਰ ਭੁਇਂ ਤੇ ਡਾਰੇ॥**
**ਜਾਣ ਹਲਵਾਈ ਸੀਖ ਨਾਲ, ਵਿੰਨ੍ਹ ਵੜੇ ਉਤਾਰੇ॥**

**(ਵਾਰ, ਉਕਤ, ੫੨)**

**ਦੁਰਗਾ ਅਤੇ ਦਾਨਵੀ, ਭੇੜ ਪਇਆ ਸਬਾਹੀਂ॥**
**ਸਸਤ੍ਰ ਪਜੂਤੇ ਦੁਰਗਸ਼ਾਹ, ਗਹ ਸਭਨੀਂ ਬਾਹੀਂ॥**
**ਸੁੰਭ ਨਿਸੁੰਭ ਸੰਘਾਰਿਆ, ਵਥ ਜੇਹੇ ਸਾਹੀਂ॥**
**ਫਉਜਾਂ ਰਾਕਸਿਆਰੀਆਂ, ਦੇਖ ਰੋਵਿਨ ਧਾਹੀਂ॥**
**ਮੁਹਿ ਕੜੂਚੇ ਘਾਹ ਦੇ, ਛੱਡ ਘੋੜੇ ਰਾਹੀਂ॥**
**ਭਜਦੇ ਹੋਏ ਮਾਰੀਅਨ, ਮੁੜ ਝਾਕਨ ਨਾਹੀਂ॥**

**(ਵਾਰ ਉਕਤ, ੫੪)**

ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਇਸ ਵਾਰ ਦੀ ਅਨੂਪਮ ਛੰਦ-ਚਾਲ, ਬੀਰ-ਰਸੀ ਸ਼ਬਦਾਵਲੀ, ਅਨੂਠੇ ਅਲੰਕਾਰਾਂ, ਗੂੰਜਦੇ ਨਾਦ-ਚਿਤਰਾਂ, ਫਰਕਦੇ ਦ੍ਰਿਸ਼-ਚਿਤਰਾਂ, ਜੰਗੀ ਵਾਤਾਵਰਣ ਤੇ ਜੋਸ਼-ਪੂਰਤ ਬਿਆਨ ਨੇ ਇਸ ਨੂੰ ਇਕ ਅਜਿਹੀ ਸ਼ਕਤੀਸ਼ਾਲੀ ਤੇ ਪ੍ਰਭਾਵਸ਼ਾਲੀ ਕਿਰਤ ਬਣਾ ਦਿੱਤਾ ਜਿਸ ਨੂੰ ਪੜ੍ਹਨ ਸੁਣਨ ਵਾਲਿਆਂ ਦੇ ਹਿਰਦੇ ਬੀਰ-ਰਸ ਨਾਲ ਉਮ੍ਹਲਣ ਲਗ ਪਏ। ਉਹ ਅਨਿਆਂ ਵਿਰੁੱਧ ਡੱਟਣ, ਜ਼ੁਲਮ ਵਿਰੁੱਧ ਜੂਝਣ, ਗੁਲਾਮੀ ਵਿਰੁੱਧ ਲੜਨ ਮਰਨ ਲਈ ਤਿਆਰ ਹੋ ਗਏ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਨਗਾਰਿਆਂ ਦੀ ਗੂੰਜ ਤੇ ਸ਼ਸਤਰਾਂ ਦੀ ਟੁਣਕਾਰ ਸੁਣ ਕੇ ਦੇਸ਼-ਕੌਮ ਦੀ ਵਿਗੜੀ ਨੂੰ ਬਣਾਉਣ ਅਤੇ ਦੁੱਖੀ ਲੁਕਾਈ ਦਾ ਧੀਰ ਬਨ੍ਹਾਉਣ ਲਈ ਲੋਕ ਵੈਰੀਆਂ ਦੇ ਟਾਕਰੇ 'ਤੇ ਇਸ ਤਰ੍ਹਾਂ ਨਿਤਰ ਆਏ ਜਿਸ ਤਰ੍ਹਾਂ ਇਸ ਵਾਰ ਦੇ ਪਾਤਰ ਨਿਤਰੇ ਤੇ ਇਕ ਦੂਜੇ ਨਾਲ ਗੁਥਮ-ਗੁਥਾ ਹੋਏ ਸਨ :

ਉਮਲ ਲਥੇ ਜੋਧੇ, ਮਾਰੂ ਬੱਜਿਆ॥
ਬੱਦਲ ਜਿਉਂ ਮਹਿਖਾਸੁਰ, ਰਣ ਵਿਚਿ ਗੱਜਿਆ॥
ਇੰਦਰ ਜੇਹਾ ਜੋਧਾ, ਮੈਥਉਂ ਭੱਜਿਆ॥
ਕਉਣੁ ਵਿਚਾਰੀ ਦੁਰਗਾ, ਜਿਨ ਰਣ ਸਜਿਆ॥

(ਚੰਡੀ ਦੀ ਵਾਰ, ੧੬)

ਸੱਟ ਪਈ ਜਮਧਾਣੀ, ਦਲਾਂ ਮੁਕਾਬਲਾ॥
ਧੂਹਿ ਲਈ ਕ੍ਰਿਪਾਣੀ, ਦੁਰਗਾ ਮਿਆਨ ਤੇ॥
ਚੰਡੀ ਰਾਕਸਿ ਖਾਣੀ, ਵਾਹੀ ਦੈਂਤ ਨੂੰ॥
ਕੋਪਰ ਚੂਰ ਚਵਾਣੀ, ਲੱਥੀ ਕਰਗ ਲੈ॥
ਪਾਖਰ ਤੁਰਾ ਪਲਾਣੀ, ਰੜਕੀ ਧਰਤ ਜਾਇ॥
. - - - - - - - - - - - - - - - - - - -
ਵੱਢੇ ਗਨ ਤਿਖਾਣੀ, ਮੂਏ ਖੇਤ ਵਿਚ॥
ਰਣ ਵਿਚ ਘੱਤੀ ਘਾਣੀ, ਲੋਹੂ ਮਿਜ ਦੀ॥
ਚਾਰੇ ਜੁਗ ਕਹਾਣੀ, ਚਲਗੁ ਤੇਗ ਦੀ॥
ਬਿਧਣ ਖੇਤ ਵਿਹਾਣੀ, ਮਹਖੇ ਦੈਂਤ ਨੂੰ॥

(ਵਾਰ ਉਕਤ ੧੮)

ਉਹ ਵੀ ਅਜਿਹੀ ਰਣ ਭੂਮੀ ਵੇਖਣ, ਉਸ ਵਿਚ ਉਸੇ ਤਰ੍ਹਾਂ ਵਿਚਰਣ ਅਤੇ ਆਪਣੀ ਮਰਦਾਨਗੀ ਵਿਖਾਉਣ ਲਈ ਉਸੇ ਤਰ੍ਹਾਂ ਕੁਦ ਪੈਣ ਜਿਸ ਤਰ੍ਹਾਂ ਦੁਰਗਾ ਤੇ ਮਹਿਖਾਸੁਰ ਦੇ ਸੂਰਮੇ ਕੁੱਦੇ, ਗੱਜੇ ਤੇ ਜੂਝੇ ਸਨ :

ਭੇੜ ਮਚਿਆ ਬੀਰਾਲੀ, ਦੁਰਗਾ ਦਾਨਵੀਂ॥
ਮਾਰ ਮਚੀ ਮੁਹਰਾਲੀ, ਅੰਦਰਿ ਖੇਤ ਦੈ॥
ਜਣ ਨਟ ਲੱਥੇ ਛਾਲੀ, ਢੋਲਿ ਬਜਾਇਕੈ॥
ਲੋਹੂ ਫਾਥੀਂ ਜਾਲੀ ਲੋਥੀਂ ਜਮਧੜੀ॥

(ਵਾਰ, ਉਕਤ, ੩੯)

ਲੱਖ ਨਗਾਰੇ ਵਜਨ, ਆਮ੍ਹੋ ਸਾਹਮਣੇ॥
ਸੀਹਾਂ ਵਾਂਗੂੰ ਗੱਜਨ, ਸਭੇ ਸੂਰਮੇ॥

(ਵਾਰ, ਉਕਤ, ੧੨)

ਬੀਰ ਪਰੋਤੇ ਬਰਛੀਏ, ਜਣ ਡਾਲ ਚਮੁਟੇ ਆਵਲੇ॥
ਇਕ ਵਢੇ ਤੇਗੀ ਤੜਫੀਅਨ,
ਮਧ ਪੀਤੇ ਲੋਟਨਿ ਬਾਵਲੇ॥

(ਵਾਰ, ਉਕਤ, ੮)

ਇਕ ਘਾਇਲ ਘੂਮਨ ਸੂਰਮੇਂ, ਜਣ ਮਕਤਬ ਕਾਜ਼ੀ॥
ਇਕ ਬੀਰ ਪਰੋਤੇ ਬਰਛੀਏ,
ਜਿਉਂ ਝੁਕ ਪਉਨ ਨਿਮਾਜ਼ੀ॥ (ਵਾਰ, ਉਕਤ, ੪੫)

ਇਸ ਦਾ ਜੋ ਨਤੀਜਾ ਉਦੋਂ ਨਿਕਲਿਆ, ਉਹ ਕਿਸੇ ਤੋਂ ਗੁਝਾ-ਛਿਪਾ ਨਹੀਂ। ਇਸ ਦੀਆਂ ਗੂੰਜਦੀਆਂ ਹੇਕਾਂ ਨੇ ਜਿਵੇਂ ਸੁੱਤੀ ਕੌਮ ਨੂੰ ਜਗਾਇਆ, ਉਹ ਕਿਸੇ ਨੂੰ ਭੁਲਿਆ-ਵਿਸਰਿਆ ਨਹੀਂ। ਇਸ ਦੀਆਂ ਟੁਣਕਾਰਾਂ-ਲਲਕਾਰਾਂ ਨੇ ਜਾਬਰ ਰਾਜ ਦੀਆਂ ਨੀਹਾਂ ਨੂੰ ਜਿਵੇਂ ਉਖੇੜਿਆ ਅਤੇ ਉਲਟੀ ਗੰਗਾ ਵਗਾ ਕੇ ਖੈਬਰ ਦੱਰੇ 'ਤੇ ਹਿੰਦੋਸਤਾਨੀ ਪਰਚਮ ਝੁਲਾਇਆ, ਉਹ ਸਭ ਕੁਝ ਇਤਿਹਾਸ ਦਾ ਹਿੱਸਾ ਬਣ ਚੁੱਕਾ ਹੈ।

ਪਰ ਇਸ ਵਾਰ ਦੀ ਸਪਿਰਿਟ ਕੇਵਲ ਸਮਕਾਲੀ ਸਥਿਤੀ ਨੂੰ ਹੀ ਸੋਧਣ ਜਾਂ ਆਪਣੇ ਸਮੇਂ ਦੀ ਹੀ ਸਿਥਲਤਾ ਨੂੰ ਹਲੂਣਨ ਤਕ ਸੀਮਿਤ ਨਾ ਰਹੀ। ਇਹ ਤਾਂ ਹਰ ਸਮੇਂ ਦੀ ਹਰ ਅਜਿਹੀ ਸਿਥਲਤਾ ਨੂੰ ਢਾਲਣ, ਹਰ ਅਜਿਹੀ ਸਥਿਤੀ ਨੂੰ ਸੰਵਾਰਨ ਦੇ ਯੋਗ ਹੋ ਗਈ। ਇਸ ਦੇ ਗਾਇਨ ਨੇ ਜੋ ਰੰਗ ਉਦੋਂ ਬੰਨ੍ਹਿਆ, ਇਸ ਦੀ ਸਪਿਰਿਟ ਨੇ ਜੋ ਪੂਰਨੇ ਉਦੋਂ ਪਾਏ, ਉਹ ਸੁਨਹਿਰੀ ਅੱਖਰਾਂ ਨਾਲ ਲਿਖਣ ਯੋਗ ਹਨ। ਪਰ ਕਮਾਲ ਇਹ ਹੈ ਕਿ ਇਸ ਦੀ ਸ਼ਕਤੀ 'ਤੇ ਪ੍ਰਭਾਵ ਅੱਜ ਵੀ, ਹੁਣ ਵੀ ਉਸੇ ਤਰ੍ਹਾਂ ਮਹਿਸੂਸਿਆ ਜਾ ਸਕਦਾ ਹੈ। ਕੌਮੀ ਅਣਖ ਜਗਾਉਣ, ਬੀਰ-ਭਾਵ ਉਪਜਾਉਣ ਤੇ ਜਬਰ ਅਨਿਆਂ ਵਿਰੁੱਧ ਜੂਝਾਉਣ ਲਈ ਇਹ ਅਜੇ ਵੀ ਓਨੀ ਹੀ ਸਮਰੱਥ ਤੇ ਕਾਰਗਰ ਹੈ। ਇਸੇ ਲਈ ਕਈ ਮਗਰਲੇ ਯੁੱਧਾਂ ਵਿਚ ਸ਼ਾਮਲ ਹੋਣ ਵਾਲੇ ਸੰਤ-ਸਿਪਾਹੀ ਇਸ ਦੇ ਗਾਇਨ ਨਾਲ ਆਪਣੇ ਕਦਮ ਵਧਾਉਂਦੇ ਤੇ ਖੰਡੇ ਖੜਕਾਉਂਦੇ ਰਹੇ ਹਨ। ਅਜੇ ਤਕ ਕਈ ਸਿਰਲੱਥ ਪਰਵਾਨੇ ਇਸੇ ਨੂੰ ਪੜ੍ਹ ਸੁਣ ਕੇ ਮਰਨ-ਮਾਰਨ ਅਤੇ ਦੇਸ਼, ਕੌਮ ਤੇ ਮਾਨਵਤਾ ਦੀ ਦੜਵਟੜੀ ਤੋਂ ਆਪਾ ਘੋਲ-ਘੁਮਾਉਣ ਲਈ ਨਿਤਰਦੇ ਰਹੇ ਹਨ ਤੇ ਨਿਤਰਦੇ ਰਹਿਣਗੇ।

ਇਹ ਇਸ ਲਈ ਕਿ ਇਸ ਉਤੇ 'ਚੜ੍ਹਦੀ ਕਲਾ ਦੇ ਪੁੰਜ' ਗੁਰੂ ਗੋਬਿੰਦ ਸਿੰਘ ਜੀ ਦੀ ਅਨੂਠੀ ਸ਼ਖ਼ਸੀਅਤ, ਕਲਾਧਾਰੀ ਪ੍ਰਤਿਭਾ, ਨਿਰਭੈ ਸਪਿਰਿਟ, ਬੀਰ-ਰਸੀ ਅਨੁਭਵ, ਅਮਲੀ ਜੀਵਨ ਤੇ ਆਤਮ-ਸਮਰਪਣ ਦੀ ਅਮਰ ਛਾਪ ਲੱਗੀ ਹੋਈ ਹੈ। ਇਹ ਇਸ ਲਈ ਕਿ ਇਹ ਉਨ੍ਹਾਂ ਦੇ ਈਸ਼ਵਰ ਪਿਆਰ, ਮਾਨਵ-ਪਿਆਰ, ਦੇਸ਼-ਪਿਆਰ, ਉਨ੍ਹਾਂ ਦੀ ਸੂਰਬੀਰਤਾ, ਸਵੈ-ਵਿਸ਼ਵਾਸ ਤੇ ਚੜ੍ਹਦੀ ਕਲਾ ਦੀ ਮੂੰਹ ਬੋਲਦੀ ਤਸਵੀਰ ਹੈ। ਇਹ ਇਸ ਲਈ ਵੀ ਕਿ ਇਸ ਦੇ ਅੰਗ-ਅੰਗ ਵਿਚੋਂ ਬੀਰ ਰਸੀ ਅਤੇ 'ਧਰਮ ਯੁੱਧ ਕਾ ਚਾਇ' ਡੁੱਲ੍ਹ-ਡੁੱਲ੍ਹ ਪੈ ਰਿਹਾ ਹੈ।

ਅਜਿਹੀ ਅਮਿਟ ਛਾਪ ਵਾਲੀ, ਅਜਿਹੀ ਉਸਾਰੂ ਤੇ ਉਤਸ਼ਾਹ-ਜਨਕ ਰਚਨਾ ਦਾ ਪਠਨ-ਪਾਠਨ ਵਰਤਮਾਨ ਸਮੇਂ ਦੀ ਇਕ ਵਿਸ਼ੇਸ਼ ਮੰਗ ਹੈ। ਗਿਆਨੀ ਹਰਿਬੰਸ ਸਿੰਘ ਜੀ ਨੇ ਇਸ ਦੀ ਅਜਿਹੀ ਮੰਗ ਤੇ ਮਹੱਤਤਾ ਨੂੰ ਮੁਖ ਰੱਖਦਿਆਂ, ਇਸ ਨੂੰ ਇਉਂ ਸੰਪਾਦਨ, ਵਿਆਖਣ ਤੇ ਪ੍ਰਕਾਸ਼ਨ ਦਾ ਇਹ ਜੋ ਉੱਦਮ ਕੀਤਾ ਹੈ, ਉਹ ਨਿਰਾ ਸ਼ਲਾਘਾਯੋਗ ਹੀ ਨਹੀਂ, ਧੰਨਵਾਦ ਕਰਨਯੋਗ ਵੀ ਹੈ।

ਗਿਆਨੀ ਜੀ ਨਾਮ ਬਾਣੀ ਦੇ ਕੇਵਲ ਰਸੀਏ ਹੀ ਨਹੀਂ, ਰਸਿਕ ਕੀਰਤਨੀਏ ਵੀ

ਹਨ। ਬਾਣੀ ਕੇਵਲ ਪੜ੍ਹਦੇ ਹੀ ਨਹੀਂ ਪੜ੍ਹਾਉਂਦੇ ਵੀ ਹਨ, ਕੇਵਲ ਵਿਚਾਰਦੇ ਹੀ ਨਹੀਂ, ਵਿਆਖਦੇ ਵੀ ਹਨ। ਇਸ ਤੋਂ ਪਹਿਲਾਂ ੧੯੬੩ ਵਿਚ ਉਹ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪ੍ਰਿਥਮ, ਤੇ ਸ਼੍ਰੋਮਣੀ ਬਾਣੀ 'ਜਪੁ' ਸੰਬੰਧੀ ਆਪਣੇ ਵਿਚਾਰ, 'ਜਪੁ ਨਿਰਣਯ' ਦੇ ਨਾਂ ਹੇਠ ਪ੍ਰਕਾਸ਼ਤ ਕਰ ਚੁੱਕੇ ਹਨ। ਹੁਣ ਉਨ੍ਹਾਂ ਦਸਮ ਗ੍ਰੰਥ ਸਾਹਿਬ ਦੀ ਇਸ ਪਾਵਨ ਤੇ ਪਰਮੁਖ ਬਾਣੀ ਨੂੰ ਇਸ ਰੂਪ ਵਿਚ ਪਾਠਕਾਂ ਪਾਸ ਪਹੁੰਚਾਉਣ ਦਾ ਇਹ ਜੋ ਯਤਨ ਕੀਤਾ ਹੈ, ਉਨ੍ਹਾਂ ਦੀ ਲਗਨ ਤੇ ਹਿੰਮਤ, ਸਿਦਕ ਤੇ ਸਿਆਣਪ ਦੀ ਸਾਖ ਭਰਦਾ ਹੈ। ਗੁਰਦੇਵ ਉਨ੍ਹਾਂ ਦੀ ਸੋਝੀ ਤੇ ਸ਼ਰਧਾ ਵਧਾਉਣ ਅਤੇ ਉਨ੍ਹਾਂ ਨੂੰ ਸਦਾ ਚੜ੍ਹਦੀ ਕਲਾ ਵਿਚ ਰੱਖਣ।

**ਹਰਨਾਮ ਸਿੰਘ ਸ਼ਾਨ (ਡਾ.)**

**੧੬ ਦਸੰਬਰ, ੧੯੬੯**

**ਐੱਫ-੭.**
**ਪੰਜਾਬ ਯੂਨੀਵਰਸਿਟੀ,**
**ਚੰਡੀਗੜ੍ਹ-੧੪**

## ਪਰਵੇਸ਼ਕਾ

ਪਾਵਨ ਪਵਿੱਤਰ ਮਿੱਤਰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਅਕਾਲ ਪੁਰਖ ਪਾਸੋਂ ਖਾਸ ਮਿਸ਼ਨ ਲੈ ਕੇ ਆਏ ਅਤੇ ਉਸ ਦੀ ਪੂਰਤੀ ਲਈ ਸਭ ਤੋਂ ਪਹਿਲਾਂ ਇਹ ਸੇਧ ਦਿੱਤੀ—

**ਕੋਊ ਭਇਓ ਮੁੰਡੀਆ ਸੰਨਿਆਸੀ,**
**ਕੋਊ ਜੋਗੀ ਭਇਓ,**
**ਕੋਈ ਬ੍ਰਹਮਚਾਰੀ, ਕੋਊ ਜਤੀ ਅਨਮਾਨਬੋ॥**
**ਹਿੰਦੂ ਤੁਰਕ ਕੋਊ, ਰਾਫਜ਼ੀ ਇਮਾਮ ਸਾਫੀ,**
**ਮਾਨਸ ਕੀ ਜਾਤ, ਸਬੈ ਏਕੈ ਪਹਚਾਨਬੋ॥**
**ਕਰਤਾ ਕਰੀਮ ਸੋਈ, ਰਾਜ਼ਕ ਰਹੀਮ ਓਈ,**
**ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ॥**
**ਏਕ ਹੀ ਕੀ ਸੇਵ, ਸਭਹੀ ਕੋ ਗੁਰਦੇਵ ਏਕ,**
**ਏਕ ਹੀ ਸਰੂਪ, ਸਬੈ ਏਕੈ ਜੋਤਿ ਜਾਨਬੋ॥ ੧੫॥ ੮੫॥**

**(ਅਕਾਲ ਉਸਤਿਤ)**

ਹਜ਼ਰਤ ਈਸਾ, ਮੁਹੰਮਦ ਸਾਹਿਬ, ਸ਼੍ਰੀ ਰਾਮ ਚੰਦਰ ਤੇ ਸ਼੍ਰੀ ਕ੍ਰਿਸ਼ਨ ਜੀ ਨੂੰ ਰੱਬ ਮੰਨਣ ਵਾਲੇ ਲੋਕਾਂ ਦੀਆਂ ਰੁਚੀਆਂ ਨੂੰ ਇਸ ਅਧਰਮ ਵਲੋਂ ਮੋੜ ਕੇ ਇਉਂ ਤਾੜਨਾ ਕੀਤੀ :

**ਜੋ ਹਮ ਕੋ ਪਰਮੇਸਰ ਉਚਰਿਹੈਂ॥**
**ਤੇ ਸਭ ਨਰਕਿ ਕੁੰਡ ਮਹਿ ਪਰਿਹੈਂ॥**

ਫਿਰ ਆਪਣੇ ਆਪ ਨੂੰ ਪਰਮ ਪੁਰਖ ਦਾ ਦਾਸ ਦੱਸਿਆ—

**ਮੋ ਕਉ ਦਾਸ ਤਵਨ ਕਾ ਜਾਨੋ॥**
**ਯਾ ਮੈ ਭੇਦ ਨ ਰੰਚ ਪਛਾਨੋ॥**
**ਮੈ ਹੋਂ ਪਰਮ ਪੁਰਖ ਕੋ ਦਾਸਾ॥**
**ਦੇਖਨ ਆਯੋ ਜਗਤ ਤਮਾਸਾ॥**
**ਜੋ ਪ੍ਰਭ ਜਗਤਿ ਕਹਾ, ਸੋ ਕਹਿਹੋਂ॥**
**ਮ੍ਰਿਤ ਲੋਕ ਤੇ ਮੋਨ ਨ ਰਹਿਹੋਂ॥ ੩੩॥**

**(ਬਚਿਤ੍ਰ ਨਾਟਕ)**

ਇਸ ਮਰਦ ਅਗੰਮੜੇ ਨੇ ਸੰਸਾਰ ਦੇ ਇਤਿਹਾਸ ਵਿਚ ੧੬੯੯ ਈ. ਦੀ ਵਿਸਾਖੀ ਦਾ ਉਹ ਨੂਰੀ ਦਿਹਾੜਾ ਲਿਆਂਦਾ ਜਿਸ ਦਿਨ ਮਨੁੱਖ ਦੀ ਕਾਇਆ ਕਲਪ ਕੀਤੀ

ਗਈ। ਸਮਾਜ ਦੇ ਲਤਾੜੇ ਹੋਇਆਂ ਨੂੰ ਅੰਮ੍ਰਿਤ ਦੇ ਛੱਟਿਆਂ ਨਾਲ ਸੁਰਜੀਤ ਕਰਕੇ ਸੰਤ-ਸਿਪਾਹੀ (ਖਾਲਸਾ) ਬਣਾ ਦਿੱਤਾ। ਜਿਸ ਗੁਰਮੰਤ੍ਰ ਨੂੰ ਗੁਰੂ ਨਾਨਕ ਦੇਵ ਜੀ ਨੇ ਆਪ ਸਿਮਰਿਆ ਓਹੋ 'ਵਾਹਿਗੁਰੂ' ਗੁਰਮੰਤ੍ਰ ਖਾਲਸੇ ਨੂੰ ਬਖਸ਼ਿਆ। 'ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਿਹ' ਦਾ ਬੋਲਾ, 'ਦੇਗ-ਤੇਗ ਫਤਿਹ' ਦਾ ਨਾਹਰਾ, 'ਜੋ ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ' ਦਾ ਗੂੰਜਾਂ ਪਾਉਣ ਵਾਲਾ ਜੈਕਾਰਾ, ਬੀਰ-ਰਸ ਦੀ ਅਟੱਲਤਾ ਲਈ ਰਣਜੀਤ ਨਗਾਰਾ ਅਤੇ ਸ਼ਸਤਰ-ਵਿਦਿਆ ਦੇ ਅਭਿਆਸ ਲਈ ਹੋਲੀ ਦੀ ਥਾਂ 'ਤੇ ਹੋਲੇ-ਮੁਹੱਲੇ ਦਾ ਸ਼ਾਨਦਾਰ ਨਜ਼ਾਰਾ ਦਿੱਤਾ। ਧਾਰਮਿਕ, ਸਮਾਜਿਕ ਤੇ ਆਰਥਿਕ ਮੰਦਵਾੜੇ ਨੂੰ ਨਵੀਆਂ ਕੀਮਤਾਂ ਨਾਲ ਹਟਾਇਆ। ਸਿੱਖ ਧਰਮ ਦੇ ਮੁਢਲੇ ਅਸੂਲ ਨੂੰ 'ਸਭੇ ਸਾਂਝੀਵਾਲ ਸਦਾਇਨਿ ਕਿਸੇ ਨਾ ਦਿਸੈ ਬਾਹਰਾ ਜੀਉ' ਅਨੁਸਾਰ ਸਮੁੱਚੀ ਮਨੁੱਖਤਾ ਨੂੰ ਇਕ ਪੱਧਰ 'ਤੇ ਲਿਆਂਦਾ। ਪੰਚਾਇਤੀ ਗੁਣਾਂ ਦੇ ਵਰਤਾਰੇ ਨਾਲ, ਕੁਰੀਤੀਆਂ ਤੇ ਪਾਪ ਕਰਨ ਵਾਲੇ ਮਸੰਦਾਂ ਨੂੰ ਤੇਲ ਵਿਚ ਤਲਿਆ। ਔਰੰਗਜ਼ੇਬੀ ਰਾਜ ਦੀਆਂ ਜੜ੍ਹਾਂ ਪੁੱਟੀਆਂ। ਆਪਣਾ ਸਰਬੰਸ ਵਾਰ ਕੇ ਸੰਸਾਰ ਦੇ ਗੰਧਲੇ ਵਾਯੂ-ਮੰਡਲ ਨੂੰ ਸ਼ੁੱਧ ਕੀਤਾ। ਅਗਮ ਨਿਗਮ ਦੇ ਸੋਝੀਵਾਨ, ਅਨੁਭਵੀ ਗੁਰੂ ਨੇ ਆਪਣੇ ਮਿਸ਼ਨ ਦੀ ਪੂਰਤੀ ਲਈ ਅੰਤਿਮ ਪੜਾਅ ਤੇ ਖਾਲਸੇ ਨੂੰ ਆਪਣਾ ਰੂਪ ਦੇ ਕੇ ਗੁਰੂ ਬਣਾ ਦਿੱਤਾ। ਵਿਅਕਤੀਗਤ ਪੂਜਾ ਨੂੰ ਸਦਾ ਲਈ ਖਤਮ ਕਰ ਦਿੱਤਾ। ਦੰਭੀ, ਪਖੰਡੀ ਤੇ ਦੇਹਧਾਰੀ ਗੁਰੂਆਂ ਦੀ ਪੂਜਾ ਦੇ ਫੰਧੇ ਜੋ ਕੱਢ ਕੇ ਸਦਾ ਲਈ ਖਲਾਸੀ ਕਰਾ ਦਿੱਤੀ। ਸਹਿਜ-ਜੋਗ ਅਤੇ ਸ਼ਬਦ-ਸੁਰਤਿ ਦਾ ਪਰਚਾ ਬਖਸ਼ ਕੇ ਸਰਬੱਤ ਨੂੰ 'ਆਦਿ ਸ੍ਰੀ ਗੁਰੂ ਗ੍ਰੰਥ' ਤੇ ਪੰਥ ਦੀ ਚਰਨੀ ਲਾ ਦਿੱਤਾ। ਚੜ੍ਹਦੀ ਕਲਾ ਦੀ ਆਤਮ ਗੁੜ੍ਹਤੀ ਦਿੱਤੀ ਜਿਸ ਦਾ ਸਦਕਾ ਖਾਲਸੇ ਦਾ ਹੁਣ ਵੀ ਬੋਲ-ਬਾਲਾ ਹੈ ਤੇ ਇਹ ਸਦੀਵੀ ਹੀ ਬਣਿਆ ਰਹੇਗਾ।

ਖਾਲਸਾ ਪੰਥ ਵਿਚ 'ਸ੍ਰੀ ਦਸਮ ਗ੍ਰੰਥ' ਦਾ ਇਕ ਮਹੱਤਵ-ਪੂਰਨ ਅਸਥਾਨ ਹੈ ਜਿਸ ਵਿਚ ਹੇਠ ਲਿਖੀਆਂ ਬਾਣੀਆਂ ਵਿਦਮਾਨ ਹਨ—

(੧) ਜਾਪੁ (੨) ਅਕਾਲ ਉਸਤਿਤ (੩) ਬਚਿਤ੍ਰ ਨਾਟਕ (੪) ਚੰਡੀ ਚਰਿਤ੍ਰ ਉਕਤਿ ਬਿਲਾਸ ਚੰਡੀ ਚਰਿਤ੍ਰ (੫) ਚੰਡੀ ਦੀ ਵਾਰ (੬) ਗਿਆਨ ਪ੍ਰਬੋਧ (੭) ਚੌਬੀਸ ਅਵਤਾਰ (੮) ਉਪ-ਅਵਤਾਰ (੯) ਸ਼ਬਦ ਹਜ਼ਾਰੇ (੧੦) ਸ਼ਬਦ ਨਾਮ ਮਾਲਾ (੧੧) ਜ਼ਫ਼ਰਨਾਮਾ (੧੨) ਹਦਾਇਤਾਂ।

ਪੁਰਾਤਨ ਸਮੇਂ ਵਿਚ 'ਆਦਿ ਗ੍ਰੰਥ' ਦੇ ਨਾਲ 'ਦਸਮ ਗ੍ਰੰਥ' ਦੀਆਂ ਪਾਵਨ ਬੀੜਾਂ ਦਾ ਪ੍ਰਕਾਸ਼ ਵੀ ਗੁਰਦੁਆਰਿਆਂ ਵਿਚ ਕੀਤਾ ਜਾਂਦਾ ਸੀ ਤਾਂ ਜੋ ਖਾਲਸੇ ਵਿਚ ਬੀਰ-ਰਸ ਦਾ ਸੰਚਾਰਨ ਹੁੰਦਾ ਰਹੇ। ਪਰ ਅੱਜ-ਕੱਲ੍ਹ ਇਹ ਪੁਰਾਤਨ-ਮਰਯਾਦਾ ਅਲੋਪ ਹੋ ਗਈ ਹੈ। ਇਸ ਦਾ ਵੱਡਾ ਕਾਰਣ ਇਹ ਜਾਪਦਾ ਹੈ ਕਿ ਇਸ ਗ੍ਰੰਥ ਦੀਆਂ ਕਈ ਰਚਨਾਵਾਂ ਨੂੰ ਗੁਰੂ-ਕ੍ਰਿਤ ਨਹੀਂ ਮੰਨਿਆ ਜਾਂਦਾ ਕਿਉਂਕਿ ਉਹ ਗੁਰਮਤਿ ਆਸ਼ੇ ਅਨੁਕੂਲ ਨਹੀਂ ਹਨ। ਕਈ ਵਿਦਵਾਨਾਂ ਨੇ ਇਸ ਗ੍ਰੰਥ ਵਿਚ ਯੁੱਧ ਮਈ ਅੰਗਾਂ ਦੀ ਪ੍ਰਧਾਨਤਾ ਦਰਸਾਈ ਹੈ ਪਰ ਜੇ ਆਤਮਬ੍ਰਿਤੀ ਨਾਲ ਵੇਖਿਆ ਜਾਵੇ ਤਾਂ ਇਸ ਲਈ ਅਕਾਲ ਪੁਰਖ ਦੀ ਅਨੁਭਵਤਾ ਦਾ ਵਿਸ਼ਾ ਜੁੱਧ-ਸੰਘਰਸ਼ ਨਾਲੋਂ ਕਿਸੇ ਤਰ੍ਹਾਂ ਵੀ ਘੱਟ ਨਹੀਂ। ਇਸ ਗ੍ਰੰਥ ਦੀ ਬਾਣੀ ਦੇ ਰਹੱਸ ਸਮਝਣ ਲਈ ਅਰਬੀ, ਸੰਸਕ੍ਰਿਤ, ਬ੍ਰਿਜੀ ਤੇ ਫਾਰਸੀ ਆਦਿ ਭਾਸ਼ਾਵਾਂ ਦੀ ਚੰਗੀ ਜਾਣਕਾਰੀ ਹੋਣੀ ਜ਼ਰੂਰੀ ਹੈ ਪਰ ਇਹ ਆਖਣਾ ਕਿ ਧੁਰੰਧਰ ਵਿਦਵਾਨਾਂ ਤੋਂ ਬਿਨਾਂ 'ਦਸਮ ਗ੍ਰੰਥ' ਨੂੰ ਵਾਚਣਾ ਅਸੰਭਵ ਹੈ, ਠੀਕ ਨਹੀਂ। ਅਸਲ ਵਿਚ ਹਰੇਕ ਰੰਗ ਚਲੂਲਾ ਜਗਿਆਸੂ, ਨਾਮ-

ਬਾਣੀ ਦਾ ਅਭਿਆਸੀ, ਦਸ-ਗ੍ਰੰਥੀ ਦੇ ਪਾਠ ਦਾ ਨਿਤਨੇਮੀ ਇਸ ਬਾਣੀ ਦੇ ਗੂੜ੍ਹ ਰਹੱਸ ਨੂੰ ਅਨੁਭਵ ਕਰ ਸਕਦਾ ਹੈ। ਪਰ ਉਹ ਵਿਦਾਂਤੀਆਂ ਵਾਂਗ ਬਾਲ ਦੀ ਖਾਲ ਨਹੀਂ ਉਤਾਰਦਾ, ਸਗੋਂ ਆਤਮਿਕ ਰੰਗ ਮਾਣਦਾ ਹੈ।

'ਚੰਡੀ ਦੀ ਵਾਰ' ਦਸਮ ਗ੍ਰੰਥ ਵਿਚ ਦਰਜ ਹੈ। ਇਹ ਸਭ ਤੋਂ ਪਹਿਲੀ ਬੀਰ-ਰਸੀ ਬਾਣੀ ਹੈ ਜਿਸ ਦੀ ਚਿਤ੍ਰਾਤਮਕ ਤੇ ਕਲਾਤਮਕ ਦੇਣ ਇਸ ਦੇ ਅਨੁਵਾਦਿਕ ਨੂੰ ਮਹਾਨ ਕਲਾਕਾਰ ਸਾਬਤ ਕਰਦੀ ਹੈ। ਇਸ ਦਾ ਆਕਾਰ ਬਹੁਤ ਛੋਟਾ ਹੈ ਤੇ ਜੁੱਧਾਂ ਦਾ ਵਰਣਨ ਭਾਵਪੂਰਤ ਹੈ। ਇਸ ਰਚਨਾ ਦੇ ਸਿਰਲੇਖਾਂ ਤੋਂ ਇਉਂ ਪ੍ਰਤੀਤ ਹੁੰਦਾ ਹੈ ਕਿ ਇਹ ਦੋ ਵਾਰਾਂ ਦਾ ਸੰਗ੍ਰਹਿ ਹੈ। ਇਕ ਵਾਰ ਬਹਾਦਰਾਂ ਦੀ ਉਸਤਤੀ ਨਿਰੂਪਣ ਕਰਦੀ ਹੈ ਅਤੇ ਦੂਜੀ ਚੰਡੀ ਅਥਵਾ ਦੁਰਗਾ ਦੀ ਬਹਾਦਰੀ ਨੂੰ। ਪਹਿਲੀ ਤੇ ਦੂਜੀ ਪਉੜੀ ਸ੍ਰੀ ਭਗਉਤੀ ਜੀ ਦੀ ਵਾਰ 'ਪ੍ਰਿਥਮ ਭਗਉਤੀ...' ਤੋਂ ਕਿਨੀ ਤੇਰਾ ਅੰਤੁ ਨ ਪਾਇਆ' ਤਕ ਹੈ। (ਇਹ ਦਸਮ ਪਿਤਾ ਦੀ ਆਪਣੀ ਮੌਲਿਕ ਰਚਨਾ ਹੈ)। ਦੂਜੀ ਵਾਰ ਚੰਡੀ (ਦੁਰਗਾ) ਦੀ ਹੈ ਜਿਸ ਦੇ ਜੁੱਧਾਂ ਦਾ ਵਰਣਨ ਪਉੜੀ ਨੰਬਰ ੩ ਤੋਂ ਆਰੰਭ ਹੋ ਕੇ ਪਉੜੀ ਨੰਬਰ ੫੫ 'ਤੇ ਮੁਕਦਾ ਹੈ। ਇਹ ਮਾਰਕੰਡੇ ਪੁਰਾਣ ਵਿਚੋਂ ਲਈ ਗਈ ਹੈ ਤੇ ਗੁਰੂ ਜੀ ਨੇ ਇਸ ਦਾ ਅਨੁਵਾਦ ਕਾਵਿ-ਰੂਪ ਵਿਚ ਕੀਤਾ ਹੈ ਪਰ ਹੂ-ਬ-ਹੂ ਅਨੁਵਾਦ ਨਹੀਂ, ਲੋੜੀਂਦੀ ਸਮੱਗਰੀ ਲਈ ਹੈ। ਹੁਣ ਤਕ ਕਈ ਵਿਦਵਾਨ ਇਸ ਨੂੰ ਦੇਵੀ ਦਾ ਮੰਗਲਾਚਰਨ ਹੀ ਦੱਸਦੇ ਆਏ ਹਨ ਪਰ ਅਨਭਉ ਦੀਆਂ ਅੱਖਾਂ ਨਾਲ ਵੇਖਣ ਤੋਂ ਇਉਂ ਪ੍ਰਗਟ ਹੁੰਦਾ ਹੈ ਕਿ ਇਸ ਵਾਰ ਦੀ ਰੂਪ-ਰੇਖਾ ਤੇ ਵਿਸ਼ਾ ਆਤਮਵਾਦੀ ਸੂਰਮਗਤੀ ਤੇ ਅਕਾਲ ਸੱਤਾ ਨੂੰ ਪ੍ਰਗਟਾਉਣ ਵਾਲਾ ਹੈ। ਅਕਾਲ-ਸ਼ਕਤੀ ਜਿਸ ਨੂੰ ਪਰਮ ਸ਼ਕਤੀ ਵੀ ਆਖਿਆ ਜਾਂਦਾ ਹੈ, ਸਮੂਹ ਸ਼ਕਤੀਆਂ ਦਾ ਸੋਮਾ ਹੈ। ਇਸ ਪਰਮ ਸ਼ਕਤੀ ਤੋਂ ਹੀ ਸ੍ਰੀ ਰਾਮ-ਚੰਦਰ ਤੇ ਸ੍ਰੀ ਕ੍ਰਿਸ਼ਨ ਆਦਿ ਨੇ ਲੋੜੀਂਦਾ ਬਲ ਲੈ ਕੇ ਯੁੱਧ ਵਿਚ ਵਿਜੇ ਪ੍ਰਾਪਤ ਕੀਤੀ। ਇਥੇ ਹੀ ਬਸ ਨਹੀਂ, ਸਾਰੀ ਕੁਦਰਤੀ ਰਚਨਾ, ਸਰਗੁਣ ਸਰੂਪ ਦੀ ਸਾਰੀ ਖੇਡ, ਬ੍ਰਹਮਾ, ਬਿਸ਼ਨ, ਮਹੇਸ਼ ਦੀ ਉਤਪਤੀ ਦੈਂਤ ਤੇ ਦੁਰਗਾ ਅਤੇ ਬਾਕੀ ਸਾਰੇ ਪਸਾਰੇ ਦਾ ਵਿਸਥਾਰ ਤੇ ਸੰਘਾਰ ਉਕਤ ਪਰਮ-ਸੱਤਾ ਤੋਂ ਹੀ ਹੋਇਆ। ਜੇ ਪ੍ਰਿਥਮ 'ਸ੍ਰੀ ਭਗਉਤੀ ਜੀ ਦੀ ਵਾਰ' ਨਾ ਹੁੰਦੀ ਤਾਂ ਲੋਕਾਂ ਨੂੰ ਇਸ ਗੱਲ ਦਾ ਪੱਕਾ ਨਿਸ਼ਚਾ ਹੋ ਜਾਣਾ ਸੀ ਕਿ 'ਦੁਰਗਾ' ਹੀ ਵੱਡੀ ਸ਼ਕਤੀ ਹੈ ਅਤੇ ਲੋਕਾਂ ਨੇ ਅਕਾਲ ਪੁਰਖ ਦੀ ਪੂਜਾ ਛੱਡ ਕੇ ਦੁਰਗਾ ਦੇਵੀ ਦੀ ਪੂਜਾ ਵਿਚ ਪਰਵਿਰਤ ਹੋ ਜਾਣਾ ਸੀ। ਪਰ ਇਸ ਭਰਮ-ਭੁਲੇਖੇ ਨੂੰ ਕੱਢਣ ਲਈ ਹੀ ਗੁਰੂ ਜੀ ਨੇ ਇਸ ਵਾਰ ਵਿਚ ਅੰਕਿਤ ਕੀਤਾ ਹੈ—

**ਤੈਂ ਹੀ ਦੁਰਗਾ ਸਾਜਿ ਕੈ, ਦੈਂਤਾ ਦਾ ਨਾਸੁ ਕਰਾਇਆ॥**

ਜੇ ਗੁਰੂ ਸਾਹਿਬ ਇਹ ਵਾਰ ਨਾ ਰਚਦੇ ਤਾਂ ਸਿੱਖ-ਮਤ ਦੇ ਮੂਲ-ਸਿਧਾਂਤਾਂ ਦਾ ਪ੍ਰਗਟ ਹੋਣਾ ਕਠਿਨ ਸੀ। ਜੇ ਇਹ ਦੋ ਪਉੜੀਆਂ ਇਸ ਰਚਨਾ ਦੇ ਮੱਧ ਵਿਚ ਜਾਂ ਹੋਰ ਕਿਤੇ ਉਪਸਥਿਤ ਹੁੰਦੀਆਂ ਤਾਂ ਇਸ ਦੀ ਭਿੰਨਤਾ ਜਾਚਣੀ ਵੀ ਔਖੀ ਸੀ ਪਰ ਹੁਣ ਤਾਂ 'ਭਗਉਤੀ' ਨੂੰ ਪਰਮ ਸ਼ਕਤੀ ਦਾ ਪ੍ਰਤੀਕ ਮੰਨਣਾ ਸਭ ਤੋਂ ਪਹਿਲਾਂ ਹੀ ਦਰਜ ਕੀਤਾ ਗਿਆ ਹੈ ਜਿਸ ਕਾਰਨ ਸਾਰੀ ਭਰਮ ਭ੍ਰਾਂਤੀ ਮੁੱਕ ਗਈ ਹੈ।

ਇਸ ਵਾਰ ਦੀ ਵੱਖਰੀ ਹੋਂਦ ਸਿੱਧ ਕਰਨ ਵਿਚ ਜੋ ਇਕ ਊਣਤਾਈ ਰਹਿ ਜਾਂਦੀ ਹੈ, ਉਹ ਹੈ ਇਸ ਰਚਨਾ ਦੇ ਅੰਗਾਂ ਬਾਰੇ। ਪਹਿਲੀ ਤੇ ਦੂਜੀ ਪਉੜੀ ਨੂੰ ਸੁਤੰਤਰ ਭਗਉਤੀ ਦੀ ਵਾਰ ਮੰਨਣ ਵਿਚ ਕੋਈ ਕਸਰ ਨਾ ਰਹਿੰਦੀ। ਜੇ ਇਸ ਰਚਨਾ ਦੀ ਤੀਜੀ ਪਉੜੀ ਨੂੰ ਨਵੇਂ ਸਿਰਿਓਂ ੧ ਅੰਕ ਲੱਗਾ ਹੁੰਦਾ। ਪਰ ਇਸ ਬਾਰੇ ਇਹ ਦੱਸਣਾ ਵੀ ਜ਼ਰੂਰੀ ਹੈ ਕਿ ਇਹ

ਨਿਯਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬਾਣੀਆਂ ਵਿਚ ਤਾਂ ਪੂਰਨ ਹੈ ਪਰ ਦਸਮ ਗ੍ਰੰਥ ਵਿਚ ਆਈਆਂ ਬਾਣੀਆਂ ਇਸ ਨਿਯਮ 'ਤੇ ਪੂਰੀਆਂ ਨਹੀਂ ਉਤਰਦੀਆਂ। ਦੂਜਾ ਕਾਰਨ ਇਹ ਵੀ ਹੋ ਸਕਦਾ ਹੈ ਕਿ ਦੁਰਗਾ ਸ਼ਕਤੀ ਦੀ ਯਾਦ ਅਕਾਲ ਸ਼ਕਤੀ ਦੇ ਅਧੀਨ ਰੱਖਣ ਲਈ ਵੱਖਰਾ ਅੰਗ ਨਾ ਦਿੱਤਾ ਗਿਆ ਹੋਵੇ ਕਿਉਂਕਿ ਉਹ ਆਪ ਹੀ ਓਤਪੋਤ ਰਵਿਆ ਹੋਇਆ ਹੈ। ਸੋ ਗੁਰੂ ਜੀ ਦੀ ਕਲਾ ਗੁਰੂ ਜੀ ਆਪ ਹੀ ਜਾਣਨ। ਜੇ ਖੋਜੀ ਸੱਜਣ ਇਸ ਤੱਥ ਵੱਲ ਧਿਆਨ ਦੇਣ ਤਾਂ ਇਸ ਸਿੱਟੇ 'ਤੇ ਪੁੱਜਿਆ ਜਾ ਸਕਦਾ ਹੈ ਕਿ ਇਹ ਰਚਨਾ ਦੋ ਵਾਰਾਂ ਦਾ ਸੰਗ੍ਰਹਿ ਹੈ, ਇਕ ਪਰਮ ਸ਼ਕਤੀ ਦੀ ਉਸਤਤੀ ਤੇ ਦੂਜੀ ਕਰਮ ਸ਼ਕਤੀ ਭਾਵ ਪਰਮ ਸ਼ਕਤੀ ਦੀ ਸਾਜੀ ਹੋਈ ਦੁਰਗਾ ਸ਼ਕਤੀ ਦੀ ਕਰਮ-ਉਸਤਤੀ।

ਇਸ ਵਾਰ ਦੀ ਪਹਿਲੀ ਪਉੜੀ ਸਿੱਖ ਧਰਮ ਦੀ ਅਰਦਾਸ ਦਾ ਮੁਖ ਅੰਗ ਹੈ। ਇਸ ਰਚਨਾ ਵਿਚ ਆਏ ਇਤਿਹਾਸਕ ਤੇ ਮਿਥਿਹਾਸਕ ਹਵਾਲੇ ਇਸ ਦੀ ਮਹੱਤਤਾ ਨੂੰ ਘਟਾਉਂਦੇ ਨਹੀਂ ਕਿਉਂਕਿ ਇਹ ਪ੍ਰਕਿਰਤੀ ਅਤੇ ਹਿੰਦੂ ਧਰਮ ਦੇ ਮੂਲ ਸਿਧਾਂਤਾਂ ਦਾ ਸਾਰੰਸ਼ ਹਨ। ਉਸ ਸਮੇਂ ਦੀ ਸਿਥਲ ਹੋਈ ਜਨਤਾ ਵਿਚ ਬੀਰਤਾ ਲਿਆਉਣ ਲਈ ਹੀ ਪੰਜਾਬ ਦੀ ਵੀਰ-ਭੂਮੀ ਤੇ ਇਸ ਰਚਨਾ ਦਾ ਜਨਮ ਹੋਇਆ। ਦੁਰਗਾ ਨੂੰ ਇਸ ਵਾਰ ਦਾ ਨਾਇਕ ਬਣਾ ਕੇ ਇਸਤਰੀ ਜਾਤੀ ਨੂੰ ਪ੍ਰਤਿਭਾ ਦਿੱਤੀ ਗਈ। ਦੈਵੀ ਤੇ ਅਸੁਰੀ ਗੁਣਾਂ ਦਾ ਯੁੱਧ ਕਰਾ ਕੇ ਲੋਕਾਂ ਅੰਦਰ ਸੱਚ ਦੀ ਫ਼ਤਹਿ ਵਾਲੀ ਭਾਵਨਾ ਉਪਜਾਈ ਗਈ। ਰਾਖਸ਼ ਬ੍ਰਿਤੀ ਨੂੰ ਅਧਰਮ ਦਾ ਪ੍ਰਤੀਕ ਦਸਿਆ ਤੇ ਦੈਵੀ ਸ਼ਕਤੀ ਨੂੰ ਧਰਮ ਧੁਰਾ ਮੰਨਿਆ। ਜੁੱਧ ਪ੍ਰਤੀ ਲੋਕਾਂ ਅੰਦਰ ਭਾਵਨਾ ਪੈਦਾ ਕਰਨੀ, ਉਸ ਸਮੇਂ ਦੀ ਗੰਭੀਰ ਸਮੱਸਿਆ ਸੀ ਜਿਸ ਨੂੰ ਹੱਲ ਕਰਨ ਲਈ ਇਸ ਵਾਰ ਦਾ ਵੱਡਾ ਭਾਗ ਹੈ ਅਤੇ ਇਹ ਗੁਰੂ ਜੀ ਦੀ ਅਦੁੱਤੀ ਦੇਣ ਹੈ ਜੋ ਜੁਗਾਂ-ਜੁਗਾਂ ਤਕ ਅਮਰ ਰਹੇਗੀ।

ਹੁਣ ਭਾਰਤ ਸੁਤੰਤਰ ਹੈ ਜਿਸ ਸ਼ਰਧਾ ਤੇ ਭਾਵਨਾ ਨਾਲ ਇਸ ਦੇਸ਼ ਦੀ ਜਨਤਾ ਤੇ ਸਰਕਾਰ ਵਲੋਂ ਗੁਰੂ ਗੋਬਿੰਦ ਸਿੰਘ ਜੀ ਦੇ ਤਿੰਨ ਸੌ ਸਾਲਾ ਪ੍ਰਕਾਸ਼ ਉਤਸਵ 'ਤੇ ਵਲਾਇਤ ਤੋਂ ਆਏ ਪਾਵਨ ਸ਼ਸਤਰਾਂ ਦਾ ਹਾਰਦਿਕ ਸਨਮਾਨ ਤੇ ਸਵਾਗਤ ਕੀਤਾ ਗਿਆ ਉਹ ਆਪਣੀ ਮਿਸਾਲ ਆਪ ਹੀ ਹੈ ਪਰ ਕਿੰਨਾ ਚੰਗਾ ਹੋਵੇ ਜੇ ਸਰਕਾਰ 'ਚੰਡੀ ਦੀ ਵਾਰ' ਦਾ ਪਾਠ ਭਾਰਤੀ ਫ਼ੌਜ ਵਿਚ ਪ੍ਰਚਲਤ ਕਰ ਦੇਵੇ। ਇਸ ਨਾਲ ਭਾਰਤੀ ਜਵਾਨਾਂ ਵਿਚ ਹੋਰ ਬੀਰ-ਰਸ ਉਤਪੰਨ ਹੋਵੇਗਾ ਅਤੇ ਇਹ ਬੀਰ-ਰਸੀ ਵਿਰਸਾ ਨਵੀਂ ਪੀੜ੍ਹੀ ਨੂੰ ਚਾਨਣ ਮੁਨਾਰੇ ਦਾ ਕੰਮ ਦੇਵੇਗਾ।

ਆਧੁਨਿਕ ਕਾਲ ਵਿਚ ਬਣਾਏ ਗਏ ਪ੍ਰਮਾਣੂ ਬੰਬ ਤੇ ਹੋਰ ਮਾਰੂ ਹਥਿਆਰ ਬੀਰ-ਰਸ ਦੀ ਹੋਂਦ ਤੋਂ ਬਿਨਾਂ ਨਿਕੰਮੇ ਹਨ। ਇਸ ਵਾਰ ਦੀ ਪਰੰਪਰਾ ਨੂੰ ਕਾਇਮ ਰੱਖਣ ਲਈ ਸਾਨੂੰ ਚੰਡੀ (ਕਿਰਪਾਨ) ਸ਼ਕਤੀ 'ਤੇ ਵੀ ਸਦਾ ਮਾਣ ਕਰਨਾ ਚਾਹੀਦਾ ਹੈ। ਇਸ ਨੂੰ ਕੇਵਲ ਚਿੰਨ੍ਹ ਹੀ ਨਹੀਂ ਸਮਝਣਾ ਚਾਹੀਦਾ ਸਗੋਂ ਸਵੈ-ਰੱਖਿਆ ਲਈ ਗੁਰੂ ਜੀ ਦੀ ਬਖਸ਼ੀ ਹੋਈ ਦਾਤ ਸਮਝ ਕੇ ਤਨ ਨਾਲੋਂ ਵੱਖਰੇ ਨਹੀਂ ਕਰਨਾ ਚਾਹੀਦਾ, ਜਿਵੇਂ ਹੁਕਮ ਹੈ—

੧. ਇਹੈ ਮੋਰ ਆਗਿਆ ਸੁਨਹੁ ਹੇ ਪਿਆਰੇ।
ਬਿਨਾਂ ਤੇਗ ਕੇਸੰ ਦਿਵੋ ਨਾ ਦਿਦਾਰੇ।
ਇਹੈ ਮੋਰ ਬੈਨਾਂ ਮੰਨੈ ਸੁ ਜੋਈ।
ਤਿਸੈ ਇੱਛ ਪੂਰੀ, ਸਭੇ ਜਾਨ ਹੋਈ।

(ਗੁਰ ਬਿਲਾਸ ਭਾਈ ਸੁੱਖਾ ਸਿੰਘ)

ਇਸ ਵਾਰ ਦਾ ਟੀਕਾ ਕਰਨ ਤੇ ਗੁਰਮਤਿ ਸਿਧਾਂਤਾਂ ਨੂੰ ਵਿਆਖਣ ਵਿਚ ਕਈ ਤਰ੍ਹਾਂ ਦੀਆਂ ਉਕਾਈਆਂ ਤੇ ਊਣਤਾਈਆਂ ਰਹਿ ਗਈਆਂ ਹੋਣਗੀਆਂ, ਕਿਉਂਕਿ 'ਭੁਲਣ ਅੰਦਰਿ ਸਭ ਕੋ ਅਭੁਲ ਗੁਰੂ ਕਰਤਾਰ' ਹੈ। ਜੇ ਪਾਠਕ ਮੇਰੀਆਂ ਭੁਲਾਂ ਬਾਰੇ ਆਪਣੀਆਂ ਕੁਝ ਵਿਚਾਰਾਂ ਭੇਜਣ ਤਾਂ ਉਨ੍ਹਾਂ ਵਲੋਂ ਮੇਰੇ ਲਈ ਇਕ ਵੱਡੀ ਦੇਣ ਹੋਵੇਗੀ। ਇਸ ਸੰਬੰਧ ਵਿਚ ਮੈਂ ਆਪਣੇ ਰੰਗ ਰਤੜੇ ਵੀਰ ਭਾਈ ਜੀਵਨ ਸਿੰਘ ਜੀ ਪੰਜਾਬ ਯੂਨੀਵਰਸਿਟੀ ਤੇ ਭਾਈ ਗੁਰਮੁਖ ਸਿੰਘ ਜੀ ਜਲੰਧਰ ਵਾਲਿਆਂ ਦੇ ਮਿਲਵਰਤਣ ਤੇ ਲਾਭਦਾਇਕ ਸਲਾਹਾਂ ਦਾ ਧੰਨਵਾਦੀ ਹਾਂ। ਖਾਸ ਕਰਕੇ ਡਾਕਟਰ ਹਰਨਾਮ ਸਿੰਘ ਜੀ 'ਸ਼ਾਨ', ਜਿਨ੍ਹਾਂ ਨੇ ਇਸ ਪੁਸਤਕ ਦਾ ਮੁਖ ਬੰਧ ਲਿਖ ਕੇ ਆਪਣਾ ਯੋਗਦਾਨ ਪਾਇਆ ਹੈ, ਦਾ ਦਿਲੋਂ ਰਿਣੀ ਹਾਂ।

ਆਸ ਹੈ ਗੁਰਮਤਿ ਸਾਹਿਤ ਦੇ ਖੋਜੀ, ਗਿਆਨੀ, ਵਿਦਿਆਰਥੀ ਤੇ ਸਮੂਹ ਪੰਜਾਬੀ-ਪਾਠਕ 'ਜਪੁ-ਨਿਰਣੈ' ਪੁਸਤਕ ਵਾਂਗ ਇਸ ਰਚਨਾ ਤੋਂ ਵੀ ਇਕ ਨਵੀਂ ਤੇ ਨਰੋਈ ਪ੍ਰੇਰਨਾ ਲੈ ਕੇ ਇਸ ਕ੍ਰਿਤ ਨੂੰ ਪਰਚਾਰਨ ਤੇ ਸਫਲਾਉਣਗੇ।

ਦਾਸ ਦਾਸਰਾ,

**ਹਰਿਬੰਸ ਸਿੰਘ**

**(ਭਾਈ ਸਾਹਿਬ)**

# ਗੁਰੂ ਗੋਬਿੰਦ ਸਿੰਘ ਜੀ

(ਸੰਖੇਪ ਜੀਵਨ)

ਹਮ ਇਹ ਕਾਜ ਜਗਤ ਮੋ ਆਏ ॥
ਧਰਮ ਹੇਤ ਗੁਰਦੇਵ ਪਠਾਏ ॥
ਜਹਾਂ ਤਹਾਂ ਤੁਮ ਧਰਮ ਬਿਥਾਰੋ ॥
ਦੁਸਟ ਦੋਖੀਅਨਿ ਪਕਰਿ ਪਛਾਰੋ ॥
ਯਾਹੀ ਕਾਜ ਧਰਾ ਹਮ ਜਨਮੰ ॥
ਸਮਝ ਲੇਹੁ ਸਾਧੂ ਸਭ ਮਨਮੰ ॥
ਧਰਮ ਚਲਾਵਨ ਸੰਤ ਉਬਾਰਨ ॥
ਦੁਸਟ ਸਭਨ ਕੋ ਮੂਲ ਉਪਾਰਨ ॥

(ਬਚਿਤ੍ਰ ਨਾਟਕ)

ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਪੋਹ ਸੁਦੀ ਸਤਵੀਂ (੨੩ ਪੋਹ, ਸ਼ਨੀਚਰਵਾਰ, ਸੰਮਤ ੧੭੨੩ ਬਿ. ਮੁਤਾਬਿਕ ੨੨ ਦਸੰਬਰ, ੧੬੬੬) ਨੂੰ ਪਟਨੇ ਦੀ ਪਵਿੱਤਰ ਧਰਤੀ 'ਤੇ ਪਿਤਾ ਗੁਰੂ ਤੇਗ ਬਹਾਦਰ ਜੀ ਦੇ ਘਰ ਮਾਤਾ ਗੁਜਰੀ ਜੀ ਦੀ ਕੁਖੋਂ ਹੋਇਆ। ਸਭ ਤੋਂ ਪਹਿਲਾਂ ਇਸ ਨੂਰੀ ਪ੍ਰਕਾਸ਼ ਨੂੰ ਜ਼ਿਲਾ ਕਰਨਾਲ ਦੇ ਮੁਸਲਮਾਨ ਫ਼ਕੀਰ ਭੀਖਨ ਸ਼ਾਹ ਨੇ ਡਿੱਠਾ ਤੇ ਉਸ ਨੇ ਸਿਜਦਾ ਲਹਿੰਦੀ ਦਿਸ਼ਾ ਦੀ ਥਾਂ ਪਟਨੇ ਵੱਲ ਮੂੰਹ ਕਰਕੇ ਕੀਤਾ।

ਪੰਜ ਸਾਲ ਦੀ ਉਮਰ ਤਕ ਆਪ ਜੀ ਪਟਨੇ ਵਿਚ ਰਹੇ। ਛੋਟੇ-ਛੋਟੇ ਬੱਚਿਆਂ ਦੀਆਂ ਫ਼ੌਜਾਂ ਬਣਾ ਕੇ ਬੀਰ-ਰਸੀ ਖੇਡਾਂ ਖੇਡਦੇ ਰਹੇ ਅਤੇ ਲੋਕਾਂ ਵਿਚ ਇਤਨੇ ਹਰਮਨ ਪਿਆਰੇ ਹੋ ਗਏ ਕਿ ਆਪ ਜੀ ਦਾ ਨਾਮ ਹੀ 'ਬਾਲਾ-ਪ੍ਰੀਤਮ' ਪੈ ਗਿਆ। ਸੱਤ ਸਾਲ ਦੀ ਉਮਰ ਵਿਚ ਆਪ ਜੀ ਨੇ ਆਨੰਦਪੁਰ ਦੀ ਧਰਤੀ 'ਤੇ ਪਵਿੱਤਰ ਚਰਨ ਪਾਏ ਜਿਸ ਨੂੰ ਆਪ ਜੀ ਨੇ ਵਸਾਇਆ—

ਜੁੱਧ ਜੀਤ ਆਏ ਜਬੈ, ਟਿਕੈ ਨ ਤਿਨ ਪੁਰ ਪਾਵ।
ਕਹਿਲੂਰਾ ਮੈਂ ਬਾਂਧਿਉ ਆਨ ਆਨੰਦਪੁਰ ਗਾਂਵ।

(ਬਚਿਤ੍ਰ ਨਾਟਕ)

ਇਥੇ ਹੀ ਆਪ ਜੀ ਨੇ ਸੰਸਕ੍ਰਿਤ, ਹਿੰਦੀ ਤੇ ਫ਼ਾਰਸੀ ਆਦਿ ਭਾਸ਼ਾਵਾਂ ਦਾ ਅਧਿਐਨ ਕੀਤਾ। ਅਜੇ ਆਪ ਮਸਾਂ ਨੌਂ ਸਾਲਾਂ ਦੇ ਹੀ ਹੋਏ ਸਨ ਕਿ ਇਸਲਾਮੀ ਮਤ ਦੇ ਘੋਰ ਅਤਿਆਚਾਰਾਂ ਤੋਂ ਦੁਖੀਏ ਕਸ਼ਮੀਰੀ ਪੰਡਿਤਾਂ ਦੀ ਰੱਖਿਆ ਹਿਤ ਆਪ ਜੀ ਦੇ ਪਿਤਾ ਗੁਰੂ ਤੇਗ ਬਹਾਦਰ ਜੀ ਨੂੰ ਆਪਣੇ ਸੀਸ ਦਾ ਬਲੀਦਾਨ ਦੇਣਾ ਪਿਆ। ਮਗਰੋਂ ਆਪ ਜੀ

੧੨ ਮੱਘਰ, ਸੰਮਤ ੧੭੩੨ ਮੁਤਾਬਕ ੧੧ ਨਵੰਬਰ, ੧੬੭੫ ਨੂੰ ਆਨੰਦਪੁਰ ਵਿਚ ਗੁਰਗੱਦੀ 'ਤੇ ਬਿਰਾਜਮਾਨ ਹੋਏ।

ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਨੂੰ ਪੂਰਾ ਕਰਨ ਦੀ ਸਾਰੀ ਜ਼ਿੰਮੇਵਾਰੀ ਆਪ ਜੀ ਦੇ ਮੋਢਿਆਂ 'ਤੇ ਆ ਪਈ। ਆਪ ਜੀ ਇਕ ਮਹਾਨ ਤਪੱਸਵੀ ਤੇ ਅਦੁੱਤੀ ਯੋਧਾ ਸਨ ਜਿਸ ਕਰਕੇ ਆਪ ਜੀ ਨੇ ਭਾਰਤੀ ਵਸਨੀਕਾਂ ਦੀ ਸੁੱਤੀ ਹੋਈ ਅਣਖ ਨੂੰ ਜਗਾਉਣ ਦੇ ਉਪਰਾਲੇ ਆਰੰਭ ਦਿੱਤੇ। ਜਿਥੇ ਆਪ ਜੀ ਸਿੱਖੀ ਸਿਧਾਂਤਾਂ ਦੇ ਪ੍ਰਚਾਰ ਲਈ ਅੰਮ੍ਰਿਤ ਵੇਲੇ ਕੀਰਤਨ ਤੇ ਕਥਾ ਦੇ ਭੰਡਾਰੇ ਖੋਲ੍ਹੀ ਰੱਖਦੇ ਸਨ, ਉਥੇ ਸ਼ਾਮਾਂ ਨੂੰ ਦੀਵਾਨ ਸਜਾ ਕੇ ਗੁਰੂ ਇਤਿਹਾਸ ਦੀਆਂ ਸਾਖੀਆਂ ਤੇ ਢਾਡੀਆਂ ਰਾਹੀਂ ਵਾਰਾਂ ਦਾ ਗਾਇਨ ਕਰਵਾ ਕੇ ਸਿੱਖ ਸੰਗਤਾਂ ਵਿਚ ਬੀਰ ਰਸ ਦੀ ਭਾਵਨਾ ਵੀ ਭਰਦੇ ਸਨ। ਇਥੋਂ ਤਕ ਕਿ ਘੋੜੇ ਸ਼ਸਤਰ ਆਦਿ ਭੇਟਾਵਾਂ ਲਿਆਉਣ ਵਾਲੇ ਸਿੱਖਾਂ ਨੂੰ ਆਪ ਬੇਅੰਤ ਖੁਸ਼ੀਆਂ ਬਖ਼ਸ਼ਦੇ ਸਨ।

ਉਸ ਵੇਲੇ ਆਨੰਦਪੁਰ ਸਿੱਖ-ਮਤ ਦਾ ਕੇਂਦਰ ਬਣ ਚੁੱਕਾ ਸੀ। ਗੁਰੂ ਜੀ ਦਿਨੋ-ਦਿਨ ਚੜ੍ਹਦੀ ਕਲਾ ਤੇ ਪ੍ਰਤਾਪ ਨੂੰ ਵੇਖ ਕੇ ਪਹਾੜੀ ਰਾਜੇ, ਜਿਹੜੇ ਕਿ ਆਨੰਦਪੁਰ ਸਾਹਿਬ ਦੇ ਆਲੇ-ਦੁਆਲੇ ਵੱਸਦੇ ਸਨ, ਬੜੇ ਈਰਖਾਲੂ ਹੋ ਗਏ. ਆਪ ਜੀ ਨੇ ਅਕਾਲ ਪੁਰਖ ਜੀ ਦੇ ਹੁਕਮ ਅਨੁਸਾਰ 'ਖਾਲਸਾ ਪੰਥ' ਦੀ ਸਾਜਨਾ ਤਾਂ ਅਵੱਸ਼ ਹੀ ਕਰਨੀ ਸੀ, ਸੋ ਆਪ ਜੀ ਨੇ ਹਰ ਪਾਸੇ ਸਿੱਖ ਸੰਗਤਾਂ ਨੂੰ ਹੁਕਮਨਾਮੇ ਭੇਜ ਕੇ ਉਨ੍ਹਾਂ ਨੂੰ ੩੦ ਮਾਰਚ, ੧੬੯੯ ਵਾਲੇ ਦਿਨ ਆਨੰਦਪੁਰ ਸਾਹਿਬ ਵਿਖੇ ਇਕੱਤਰ ਕਰ ਲਿਆ। ਵਿਸਾਖੀ ਵਾਲੇ ਸ਼ੁਭ ਦਿਹਾੜੇ ਸਭ ਤੋਂ ਬਚਿੱਤਰ ਤੇ ਅਦੁੱਤੀ ਕ੍ਰਿਸ਼ਮਾ ਪੰਜਾਂ ਪਿਆਰਿਆਂ ਦੀ ਚੋਣ ਸੀ ਜਿਸ ਵਿਚ ਆਪ ਜੀ ਨੇ ਜਾਤ-ਪਾਤ ਦੇ ਸਾਰੇ ਭਰਮ ਭੇਦ ਮਿਟਾ ਦਿੱਤੇ. ਇਕੋ ਬਾਟੇ ਵਿਚ ਅੰਮ੍ਰਿਤ ਛਕਾ ਕੇ ਸਭ ਨੂੰ ਗੁਰਭਾਈ ਬਣਾ ਦਿੱਤਾ। ਫਿਰ ਉਹ ਹੀ ਅੰਮ੍ਰਿਤ ਦੀ ਦਾਤ ਆਪ ਜੀ ਨੇ ਪੰਜਾਂ-ਪਿਆਰਿਆਂ ਤੋਂ ਪ੍ਰਾਪਤ ਕਰਕੇ ਗੁਰ ਚੇਲੇ ਦੀ ਰੀਤ ਨੂੰ ਮਿਟਾ ਦਿੱਤਾ। ਇਸ ਤਰ੍ਹਾਂ ਪਹਿਲੀ ਵਿਸਾਖ ੧੭੫੬ ਨੂੰ ਸ੍ਰੀ ਕੇਸਗੜ੍ਹ ਵਿਖੇ ਸਿੱਖਾਂ ਨੂੰ ਅੰਮ੍ਰਿਤ ਦੀ ਦਾਤ ਬਖਸ਼ ਕੇ ਖਾਲਸੇ ਨੂੰ ਜੀਅ ਦਾਨ ਦਿੱਤਾ. ਸਾਰੇ ਧਾਰਮਿਕ ਪ੍ਰਬੰਧਕਾਂ ਦੀ ਛਾਣ-ਬੀਣ ਕੀਤੀ ਅਤੇ ਸਿੱਖੀ ਤੋਂ ਪਤਿਤ ਹੋਏ, ਆਚਰਣਹੀਣ ਮਸੰਦਾਂ ਨੂੰ ਯੋਗ ਸਜ਼ਾਵਾਂ ਦੇ ਕੇ ਸਿੱਖ ਪੰਥ ਨੂੰ ਭ੍ਰਿਸ਼ਟਾਚਾਰ ਤੋਂ ਸੁਰੱਖਿਅਤ ਕੀਤਾ। ਇਸ ਤਰ੍ਹਾਂ ਦ੍ਰਿੜ੍ਹਤਾ ਤੇ ਹਿੰਮਤ ਨਾਲ ਨਿਰੋਲ ਸੱਚਾਈ ਤੇ ਪਵਿੱਤਰਤਾ ਨੂੰ ਅੱਗੇ ਲਿਆਂਦਾ ਅਤੇ 'ਸ਼ੁਭ ਕਰਮਨ ਤੇ ਕਬਹੂੰ ਨ ਟਰੋਂ' ਵਾਲੇ ਵਾਕ ਨੂੰ ਵਰਤੋਂ ਵਿਚ ਲਿਆ ਕੇ ਵਿਖਾ ਦਿੱਤਾ।

ਆਪ ਜੀ ਜਿਥੇ ਮਹਾਨ ਆਤਮਿਕ ਆਗੂ ਸਨ, ਉਥੇ ਉੱਚ ਕੋਟੀ ਦੇ ਕਵੀ ਅਤੇ ਸੈਨਿਕ-ਸੈਨਾਪਤੀ ਵੀ ਸਨ। ਇਸ ਲਈ ਖਾਲਸੇ ਨੂੰ ਨਿਰਭੈਤਾ ਬਖਸ਼ ਕੇ 'ਸੰਤ ਸਿਪਾਹੀ' ਬਣਾਇਆ। ਜ਼ੋਰ ਤੇ ਜ਼ੁਲਮ ਦਾ ਵਿਰੋਧ ਭਾਵ ਡੱਟ ਕੇ ਟਾਕਰਾ ਕੀਤਾ। ਪਉਂਟਾ ਸਾਹਿਬ ਦੀ ਨੀਂਹ ਆਪ ਜੀ ਨੇ ਰੱਖੀ ਜਿਥੇ ਕਿ ਵੱਖ-ਵੱਖ ਮੱਤਾਂ ਦੇ ਅਮੋਲਕ ਗ੍ਰੰਥਾਂ ਦੇ ਕਈ ਭਾਸ਼ਾਵਾਂ ਵਿਚ ਉਲੱਥੇ ਕਰਵਾਏ। ਜਿਥੇ ਇਸ ਕੰਮ ਨੂੰ ਨੇਪਰੇ ਚਾੜ੍ਹਨ ਲਈ ੫੨ ਕਵੀ ਰੱਖੇ, ਉਥੇ ਸਿੱਖਾਂ ਨੂੰ ਸ਼ਸਤਰ ਵਿਦਿਆ ਵਿਚ ਵੀ ਨਿਪੁੰਨ ਕੀਤਾ। ਪਉਂਟਾ ਸਾਹਿਬ ਨੇੜੇ ਹੀ ਭੰਗਾਣੀ ਦਾ ਯੁੱਧ ਹੋਇਆ ਜਿਸ ਵਿਚ ਪੀਰ ਬੁੱਧੂਸ਼ਾਹ ਦੇ ਪੁੱਤਰਾਂ ਤੇ ਮੁਰੀਦਾਂ ਨੇ ਆਪਣੀਆਂ ਪਿਆਰੀਆਂ ਜਿੰਦਾਂ ਵਾਰੀਆਂ। ਪਹਾੜੀ ਰਾਜਿਆਂ ਨੇ ਮੁਗਲ ਹਕੂਮਤ ਨਾਲ ਮਿਲ ਕੇ ਆਨੰਦਪੁਰ ਦੇ ਕਿਲੇ 'ਤੇ ਹਮਲਾ ਕੀਤਾ ਅਤੇ ਸੰਮਤ ੧੭੬੧ ਵਿਚ ਤੁਰਕਾਂ ਤੇ ਪਹਾੜੀ ਰਾਜਿਆਂ ਨੇ ਝੂਠੀਆਂ ਕਸਮਾਂ ਖਾ ਕੇ ਆਨੰਦਪੁਰ ਖਾਲੀ ਕਰਵਾ ਲਿਆ। ਉਸ

ਵੇਲੇ ਕੁਝ ਸਿੱਖ ਭੁੱਖ ਦੇ ਦੁੱਖ ਤੋਂ ਘਬਰਾ ਕੇ ਬੇਦਾਵਾ ਦੇ ਕੇ ਗੁਰੂ ਜੀ ਦਾ ਸਾਥ ਛੱਡ ਗਏ, ਪਰ ਮਾਈ ਭਾਗੋ ਦੀ ਪ੍ਰੇਰਣਾ ਤੇ ਵੰਗਾਰ ਨਾਲ ਜਿਹੜੇ ਸਿੰਘ ਮੁੜ ਮੁਕਤਸਰ ਦੇ ਯੁੱਧ ਵਿਚ ਸ਼ਹੀਦ ਹੋਏ, ਗੁਰੂ ਜੀ ਨੇ ਉਨ੍ਹਾਂ ਦਾ ਬੇਦਾਵਾ ਪਾੜ ਕੇ ਉਨ੍ਹਾਂ ਨੂੰ ਮੁਕਤਿਆਂ ਦੀ ਪਦਵੀ ਦਿੱਤੀ। ਫਿਰ ਚਮਕੌਰ ਦੇ ਯੁੱਧ ਵਿਚ ਵੀ ਤੁਰਕ ਫੌਜਾਂ ਨਾਲ ਭਾਰੀ ਮੁਕਾਬਲਾ ਕਰਨਾ ਪਿਆ। ਇਸ ਲੜਾਈ ਵਿਚ ਮੁਸਲਮਾਨੀ ਫ਼ੌਜਾਂ ਦੀ ਚੰਗੀ ਤਰ੍ਹਾਂ ਤਬਾਹੀ ਹੋਈ ਪਰ ਕਈ ਸਿੰਘ ਅਤੇ ਗੁਰੂ ਜੀ ਦੇ ਦੋ ਵੱਡੇ ਸਾਹਿਬਜ਼ਾਦੇ ਸ਼ਹੀਦੀਆਂ ਪਾ ਗਏ. ਉਧਰ ਦੋ ਛੋਟੇ ਸਾਹਿਬਜ਼ਾਦਿਆਂ ਨੂੰ ਵੀ ਸਰਹੱਦ ਦੇ ਸੂਬੇ ਨੇ ਕੰਧਾਂ ਵਿਚ ਚਿਣਾ ਦਿੱਤਾ। ਇੰਨਾ ਕੁਝ ਬੀਤਣ 'ਤੇ ਵੀ ਆਪ ਅਕਾਲ ਪੁਰਖ ਦੇ ਭਾਣੇ ਵਿਚ ਅਡੋਲ ਰਹੇ। ਮਾਛੀਵਾੜੇ ਦੇ ਜੰਗਲ ਵਿਚ ਬਾਦਸ਼ਾਹ ਦਰਵੇਸ਼ ਗੁਰੂ ਗੋਬਿੰਦ ਸਿੰਘ ਜੀ ਨੇ ਰੱਬੀ ਰੰਗਾਂ ਵਿਚ ਇਉਂ ਉਚਾਰਿਆ—

**ਮਿਤ੍ਰ ਪਿਆਰੇ ਨੂੰ, ਹਾਲੁ ਮੁਰੀਦਾਂ ਦਾ ਕਹਿਣਾ॥**
**ਤੁਧ ਬਿਨੁ ਰੋਗ ਰਜਾਈਆਂ ਦਾ ਓਢਣ,**
**ਨਾਗ ਨਿਵਾਸਾਂ ਦੇ ਰਹਿਣਾ॥**
**ਸੂਲ ਸੁਰਾਹੀ ਖੰਜਰੁ ਪਿਆਲਾ,**
**ਬਿੰਗ ਕਸਾਈਆਂ ਦਾ ਸਹਣਾ॥**
**ਯਾਰੜੇ ਦਾ ਸਾਨੂੰ ਸੱਥਰੁ ਚੰਗਾ,**
**ਭੱਠ ਖੇੜਿਆਂ ਦਾ ਰਹਣਾ॥**

**(ਖ਼ਿਆਲ ਪਾਤਿਸ਼ਾਹੀ ੧੦)**

ਆਪ ਜੀ ਨੇ ਜਿਥੇ ਸਮਾਜਿਕ ਤੇ ਰਾਜਸੀ ਕੁਰੀਤੀਆਂ ਨੂੰ ਦੂਰ ਕੀਤਾ, ਉਥੇ ਲੋਕਾਂ ਵਿਚ ਭਰਾਤਰੀ ਭਾਵਨਾ ਵੀ ਪੈਦਾ ਕੀਤੀ। ਨੀਵਿਆਂ ਨੂੰ ਉੱਚਾ ਕਰਕੇ ਉਨ੍ਹਾਂ ਅੰਦਰ ਸ੍ਵੈ-ਮਾਨਤਾ ਤੇ ਸਮਾਨਤਾ ਦਾ ਜਜ਼ਬਾ ਭਰਿਆ। ਆਪ ਜੀ ਨੇ 'ਜਾਪੁ ਸਾਹਿਬ', 'ਅਕਾਲ ਉਸਤਿਤ', 'ਬਚਿਤ੍ਰ ਨਾਟਕ', 'ਸ਼ਸਤਰ ਨਾਮਾ', 'ਚੰਡੀ ਦੀ ਵਾਰ' ਆਦਿ ਕਈ ਬਾਣੀਆਂ ਦੀ ਰਚਨਾ ਤੇ ਅਨੁਵਾਦ ਕੀਤੇ ਤੇ ਕਰਵਾਏ। ਆਪ ਜੀ ਮਹਾਨ ਤੇਜੱਸਵੀ, ਤਪੱਸਵੀ, ਬਲੀ ਤੇ ਆਤਮਿਕ ਅਨੁਭਵੀ ਪੁਰਸ਼ ਸਨ। ਆਪ ਜੀ ਨੇ ਦਮਦਮਾ ਸਾਹਿਬ ਵਿਖੇ ਆਤਮਿਕ ਸ਼ਕਤੀ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਪਾਠ ਇਕੋ ਚੌਕੜੇ ਵਿਚ ਉਚਾਰ ਕੇ ਲਿਖਵਾਇਆ। ਇਸ ਨੂੰ ਭਾਈ ਸਾਹਿਬ ਮਨੀ ਸਿੰਘ ਜੀ ਨੇ ਲਿਖਿਆ ਜਿਸ ਦਾ ਨਾਂ ਦਮਦਮੇ ਸਾਹਿਬ ਵਾਲੀ ਬੀੜ ਪ੍ਰਸਿੱਧ ਹੈ। ਸਾਰਾ ਰਾਜ-ਭਾਗ, ਕਿਲ੍ਹੇ, ਫ਼ੌਜਾਂ ਤਿਆਗਣ ਤੋਂ ਬਾਅਦ ਵੀ ਆਪ ਜੀ ਨੇ ਔਰੰਗਜ਼ੇਬ ਨੂੰ 'ਜ਼ਫ਼ਰਨਾਮਾ' ਨਾਂ ਦੀ ਫਤਹਿ ਦੀ ਚਿੱਠੀ ਲਿਖੀ ਅਤੇ ਖਾਲਸੇ ਨੂੰ ਖੜਗਧਾਰੀ ਬਣਾ ਕੇ ਸਦਾ ਚੜ੍ਹਦੀ ਕਲਾ ਵਿਚ ਰਹਿਣ ਦਾ ਉਪਦੇਸ਼ ਦਿੱਤਾ। ਸ੍ਵੈ-ਮਾਨਤਾ ਦੀ ਰਾਖੀ ਕਰਨ ਲਈ ਇਹ ਟੀਚਾ ਮਿੱਥ ਦਿੱਤਾ—

**ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ॥**
**ਹਲਾਲ ਅਸਤ ਬੁਰਦਨ ਬਸ਼ਮਸ਼ੀਰ ਦਸਤ॥ ੨੨॥**

ਵਜ਼ੀਰ ਖ਼ਾਨ ਸੂਬਾ ਸਰਹੰਦ, ਗੁਰੂ ਸਾਹਿਬ ਨੂੰ ਕਤਲ ਕਰਾਉਣ ਦੀਆਂ ਗੋਂਦਾ ਬੜੇ ਚਿਰ ਤੋਂ ਗੁੰਦ ਰਿਹਾ ਸੀ। ਉਸ ਨੇ ਦੋ ਪਠਾਣ ਗੁਰੂ ਜੀ ਦੇ ਮਗਰ ਲਾ ਦਿੱਤੇ। ਜਦੋਂ ਗੁਰੂ ਜੀ ਬਹਾਦਰ ਸ਼ਾਹ ਨਾਲ ਨੰਦੇੜ (ਗੋਦਾਵਰੀ) ਠਹਿਰੇ ਹੋਏ ਸਨ, ਉਦੋਂ ਇਕ ਦਿਨ ਰਹਿਰਾਸ ਦੇ ਪਾਠ ਤੋਂ ਉਪਰੰਤ ਪਲੰਘ ਤੇ ਬਿਸਰਾਮ ਕਰ ਰਹੇ ਸਨ ਤਾਂ ਇਕ ਪਠਾਣ ਨੇ

ਗੁਰੂ ਜੀ ਦੇ ਖੱਬੇ ਪਾਸੇ ਛੁਰਾ ਘੋਪ ਦਿੱਤਾ। ਇਸ ਤੋਂ ਪਹਿਲਾਂ ਕਿ ਉਹ ਦੂਜਾ ਵਾਰ ਕਰਦਾ ਗੁਰੂ ਜੀ ਨੇ ਆਪਣੀ ਫੌਲਾਦੀ ਕਟਾਰ ਨਾਲ ਦੋਹਾਂ ਪਠਾਣਾਂ ਨੂੰ ਥਾਂ 'ਤੇ ਹੀ ਸਦਾ ਦੀ ਨੀਂਦ ਸੁਆ ਦਿੱਤਾ। ਇਲਾਜ ਕਰਨ 'ਤੇ ਗੁਰੂ ਜੀ ਦਾ ਜ਼ਖਮ ਤਾਂ ਠੀਕ ਹੋ ਗਿਆ ਪਰ ਕੁਝ ਦਿਨਾਂ ਪਿਛੋਂ ਆਪ ਜੀ ਨੇ ਇਕ ਭਾਰੀ ਕਮਾਨ ਚਿਲ੍ਹੇ 'ਤੇ ਚੜ੍ਹਾਈ, ਜਿਸ ਕਾਰਨ ਜ਼ਖ਼ਮ ਦੇ ਟਾਂਕੇ ਟੁੱਟ ਗਏ। ਸਿੱਖਾਂ ਨੇ ਫਿਰ ਜ਼ਖ਼ਮਾਂ ਨੂੰ ਸੀਉਣ ਦਾ ਉਪਰਾਲਾ ਕੀਤਾ ਪਰ ਗੁਰਦੇਵ ਜੀ ਨੇ ਅਕਾਲ ਪੁਰਖ ਵਲੋਂ ਆਏ ਸੱਦੇ ਦਾ ਹੁਕਮ ਸੁਣਾ ਦਿੱਤਾ। ਅੰਤ ਗੁਰੂ ਨਾਨਕ ਦੇਵ ਜੀ ਦੀ ਚਲਾਈ ਰਹੁਰੀਤੀ ਅਨੁਸਾਰ ਪੰਜ ਪੈਸੇ ਤੇ ਨਾਲੀਏਰ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਰੱਖ ਕੇ ਮੱਥਾ ਟੇਕ 'ਗੁਰਗੱਦੀ' ਸੌਂਪ ਦਿੱਤੀ ਅਤੇ ਸੰਗਤਾਂ ਪ੍ਰਤੀ ਇਉਂ ਸੰਦੇਸ਼ ਦਿੱਤਾ—

**ਆਗਿਆ ਭਈ ਅਕਾਲ ਕੀ ਤਬਹਿ ਚਲਾਇਓ ਪੰਥ॥**
**ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ......**

ਇਸ ਤਰ੍ਹਾਂ ਸ਼ਬਦ–ਗੁਰੂ ਅੱਗੇ ਮੱਥਾ ਟੇਕ ਕੇ ਦੇਹਧਾਰੀ ਗੁਰੂਆਂ ਦੀ ਰਹੁਰੀਤੀ ਦਾ ਸਦਾ ਲਈ ਭੋਗ ਪਾ ਦਿੱਤਾ। ਅੰਤ ਗੁਰੂ–ਗ੍ਰੰਥ ਸਾਹਿਬ ਤੇ ਪੰਥ ਨੂੰ ਗੁਰਤਾ ਬਖਸ਼ ਕੇ, ੭ ਅਕਤੂਬਰ, ੧੭੦੮ ਨੂੰ ਅੰਮ੍ਰਿਤ ਵੇਲੇ ਸਰਬੱਤ ਖ਼ਾਲਸੇ ਨੂੰ ਫਤਹਿ ਬੁਲਾਈ ਅਤੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਖਾਲਸੇ ਤਾਈਂ ਤਿੰਨ ਬਚਨ ਦ੍ਰਿੜ੍ਹ ਕਰਾਏ—

੧. **ਪੂਜਾ-ਅਕਾਲ ਪੁਰਖ ਦੀ**
੨. **ਦਰਸ਼ਨ-ਖਾਲਸੇ ਦਾ**
੩. **ਪਰਚਾ-ਵਾਹਿਗੁਰੂ ਸ਼ਬਦ ਦਾ।**

ਸੋ ਹਰਕੇ ਗੁਰਸਿੱਖ ਦਾ ਫ਼ਰਜ਼ ਬਣਦਾ ਹੈਕਿ ਉਹ ਅਜਿਹੇ ਮਹਾਨ ਕ੍ਰਾਂਤੀਕਾਰੀ ਗੁਰਦੇਵ ਜੀ ਦੇ ਉਪਰੋਕਤ ਬਚਨਾਂ ਦੀ ਪਾਲਣਾ ਕਰਕੇ ਆਪਣਾ ਜੀਵਨ ਸਫਲ ਕਰੇ।

# ਨਾਂ ਦਾ ਨਿਰਣਾ

ਇਸ ਪੁਸਤਕ ਵਿਚ ਦਿੱਤੀ ਵਾਰ ਦੇ ਹੇਠ ਦਿੱਤੇ ਤਿੰਨ ਨਾਮ ਪ੍ਰਚਲਤ ਹਨ—

**੧. ਵਾਰ ਸ੍ਰੀ ਭਗਉਤੀ ਜੀ ਕੀ**

**੨. ਚੰਡੀ ਦੀ ਵਾਰ**

**੩. ਵਾਰ ਦੁਰਗਾ ਕੀ**

ਪੁਰਾਤਨ ਲਿਖਾਰੀਆਂ ਨੇ ਇਸ ਵਾਰ ਦੇ ਮੂਲ ਪਾਠ ਵਿਚੋਂ ਸ਼ਬਦਾਵਲੀ ਦਾ ਰੂਪ ਵੇਖ ਕੇ ਉਪਰੋਕਤ ਤਿੰਨ ਨਾਮ ਪ੍ਰਗਟ ਕੀਤੇ ਹਨ ਜਿਨ੍ਹਾਂ ਦੀ ਕਲਪਨਾ ਬਾਰੇ ਵਿਚਾਰ-ਦ੍ਰਿਸ਼ਟੀ ਤੋਂ ਨਿਰਣਾ ਕਰਨਾ ਜ਼ਰੂਰੀ ਹੈ।

ਇਸ ਵਾਰ ਦੇ ਮੂਲ ਪਾਠ ਵਿਚ ਭਗਉਤ, ਚੰਡੀ ਅਤੇ ਦੁਰਗਾ ਤੋਂ ਇਲਾਵਾ ਦੁਰਗਸ਼ਾਹ, ਰਾਣੀ, ਦੇਵੀ, ਭਵਾਨੀ, ਨੰਦਾ ਅਤੇ ਜਗਮਾਤ ਸ਼ਬਦ ਵੀ ਵਰਤੇ ਹੋਏ ਮਿਲਦੇ ਹਨ। ਜੇ ਇਸ ਵਾਰ ਦੀ ਯੁੱਧ ਕਥਾ ਨੂੰ ਵਾਚੀਏ ਤਾਂ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਦੁਰਗਾ ਅਰਥਾਤ ਚੰਡੀ ਹੀ ਰਣ ਖੇਤਰ ਵਿਚ ਲੜਦੀ ਰਹੀ। ਇਕ ਵਾਰੀ ਮਹਿਖਾਸੁਰ ਨਾਲ ਅਤੇ ਦੂਜੀ ਵਾਰ ਰਾਜਾ ਸੁੰਭ ਅਤੇ ਉਸ ਦੇ ਫ਼ੌਜੀ ਜਰਨੈਲਾਂ-ਲੋਚਨ ਧੂਮ, ਚੰਡ, ਮੁੰਡ, ਸ੍ਰਵਣਤਬੀਜ, ਨਿਸੁੰਭ ਅਤੇ ਸੁੰਭ ਦੈਤਾਂ ਨਾਲ ਲੜੀ। 'ਭਗਉਤੀ' ਸ਼ਬਦ ਦਾ ਵਰਣਨ ਇਸ ਵਾਰ ਦੇ ਆਰੰਭ ਵਿਚ ਜਾਂ ੪੩ਵੀਂ ਪਉੜੀ ਵਿਚ ਕੀਤਾ ਗਿਆ ਹੈ ਜਿਸ ਦੇ ਅਰਥ ਅਕਾਲਪੁਰਖ ਅਤੇ 'ਤਲਵਾਰ' ਹਨ। ਭਗਉਤੀ ਤੋਂ ਛੁੱਟ ਬਾਕੀ ਦੇ ਸਾਰੇ ਨਾਮ ਦੁਰਗਾ ਦੇ ਵਿਸ਼ੇਸ਼ਣ ਜਾਂ ਲਿਖਾਇਕ ਹੀ ਹਨ।

ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਗੁਰਮਤਿ ਸੁਧਾਕਰ ਦੇ ਪੰਨਾ ੬੭ 'ਤੇ ਇਸ ਵਾਰ ਦਾ ਸਿਰਲੇਖ 'ਭਗੌਤੀ ਕੀ ਵਾਰ' ਦਿੱਤਾ ਹੈ ਪਰ ਮਹਾਨ ਕੋਸ਼ ਵਿਚ 'ਭਗੌਤੀ ਕੀ ਵਾਰ' ਅਤੇ 'ਚੰਡੀ ਦੀ ਵਾਰ' ਦੋਵੇਂ ਨਾਂ ਦਿੱਤੇ ਹੋਏ ਹਨ। ਇਸ ਵਾਰ ਦੇ ਮੂਲ ਪਾਠ ਵਿਚ ਸਭ ਤੋਂ ਵਧ 'ਦੁਰਗਾ' ਉਸ ਤੋਂ ਬਾਅਦ 'ਭਗਉਤੀ' ਅਤੇ ਸਭ ਤੋਂ ਘੱਟ 'ਚੰਡੀ' ਸ਼ਬਦ ਦਾ ਪ੍ਰਯੋਗ ਕੀਤਾ ਗਿਆ ਹੈ। ਜਿਥੋਂ ਤਕ 'ਵਾਰ ਦੁਰਗਾ ਕੀ' ਨਾਂ ਦਾ ਸੰਬੰਧ ਹੈ ਇਹ ਸਿਰਲੇਖ ਆਮ ਨਹੀਂ ਵਰਤਿਆ ਗਿਆ। ਪੁਰਾਤਨ ਲਿਖਾਰੀਆਂ ਦੀ ਬਹੁ-ਸੰਮਤੀ ਨੇ ਇਸ ਵਾਰ ਦਾ ਨਾਂ 'ਵਾਰ ਸ੍ਰੀ ਭਗਉਤੀ ਜੀ ਕੀ' ਹੀ ਲਿਖਿਆ ਹੈ ਅਤੇ ਗਿਣਤੀ ਦੇ ਹੱਥ-ਲਿਖਤੀ ਉਤਾਰਿਆਂ ਵਿਚ 'ਚੰਡੀ ਦੀ ਵਾਰ' ਦਾ ਸਿਰਲੇਖ ਦਰਜ ਹੈ। ਹਾਂ, ਵਿਸ਼ੇਸ਼ ਕਰਕੇ ਛਾਪੇ ਵਾਲੀਆਂ 'ਦਸਮ ਗ੍ਰੰਥ' ਦੀਆਂ ਬੀੜਾਂ, ਦਸ-ਗ੍ਰੰਥੀ ਪੋਥੀਆਂ ਅਤੇ ਗੁਟਕਿਆਂ ਵਿਚ ਇਸ ਵਾਰ ਦਾ ਨਾਂ 'ਚੰਡੀ ਦੀ ਵਾਰ' ਹੀ ਮਿਲਦਾ ਹੈ। 'ਵਾਰ ਦੁਰਗਾ ਕੀ' ਨਾਂ ਪ੍ਰਚਲਤ ਹੋਣ ਦਾ ਕਾਰਨ ਇਹ ਜਾਪਦਾ ਹੈ ਕਿ ਇਕ ਤਾਂ ਵਾਰ ਵਿਚ 'ਦੁਰਗਾ' ਸ਼ਬਦ ਦਾ ਬਹੁਤਾ* ਪ੍ਰਯੋਗ ਹੈ, ਦੂਜਾ ਅਧਿਆਏ ਦਾ ਨਾਂ ਹੀ 'ਦੁਰਗਾ ਸਪਤਸਤੀ' ਹੈ।

ਜਿਥੋਂ ਤਕ 'ਚੰਡੀ ਦੀ ਵਾਰ' ਨਾਂ ਨੂੰ ਪ੍ਰਸਿੱਧਤਾ ਮਿਲੀ ਹੈ, ਉਸ ਦੇ ਹੇਠ ਲਿਖੇ

ਕਾਰਨ ਹਨ—

(ੳ) ਦਸਮ 'ਗ੍ਰੰਥ ਵਿਚ ਇਸ ਵਾਰ ਤੋਂ ਪਹਿਲਾਂ 'ਚੰਡੀ ਚਰਿਤ੍ਰ ਉਕਤਿ ਬਿਲਾਸ' ਅਤੇ ਦੂਜਾ 'ਚੰਡੀ ਚਰਿਤ੍ਰ' ਦਰਜ ਹਨ ਜਿਨ੍ਹਾਂ ਤੋਂ ਲਿਖਾਰੀ ਇਹ ਭੁਲੇਖਾ ਖਾ ਗਏ ਹਨ ਕਿ ਇਸ ਵਾਰ ਦਾ ਨਾਂ 'ਚੰਡੀ ਦੀ ਵਾਰ' ਹੈ ਕਿਉਂਕਿ ਇਸ ਗ੍ਰੰਥ ਦਾ ਵਿਸਥਾਰ ਪਹਿਲੇ 'ਚੰਡੀ ਚਰਿਤ੍ਰ' ਵਿਚ ਵੀ ਵਰਣਨ ਕੀਤਾ ਗਿਆ ਹੈ।

(ਅ) ਬੀਰ ਰਸ ਦੀ ਪੂਰਤੀ ਲਈ ਨਿਹੰਗ ਸਿੰਘ ਇਸ ਵਾਰ ਦਾ ਪਾਠ ਪਰੰਪਰਾ ਤੋਂ ਕਰਦੇ ਆ ਰਹੇ ਹਨ ਅਤੇ ਉਹ ਇਸ ਨੂੰ 'ਚੰਡੀ ਦੀ ਵਾਰ' ਦਾ ਨਾਂ ਹੀ ਦਿੰਦੇ ਹਨ।

(ੲ) ਨਾਮਧਾਰੀ ਸੰਪਰਦਾ ਦੇ ਸ਼੍ਰੋਮਣੀ ਬਾਬਾ ਰਾਮ ਸਿੰਘ ਜੀ ਦੀਆਂ ਚਿੱਠੀਆਂ ਜਿਹੜੀਆਂ ਕਿ ਡਾਕਟਰ ਗੰਡਾ ਸਿੰਘ ਹਿਸਟੋਰੀਅਨ ਨੇ 'ਕੂਕਿਆਂ ਦੀ ਵਿਥਿਆ' ਪੁਸਤਕ ਵਿਚ ਸੰਪਾਦਕ ਕੀਤੀਆਂ ਹਨ, ਵਿਚ ਵੀ 'ਚੰਡੀ ਦੀ ਵਾਰ' ਦਾ ਨਿਤ ਪਾਠ ਕਰਨ ਦਾ ਆਦੇਸ਼ ਦਿੱਤਾ ਗਿਆ ਹੈ।

(ਸ) ਛਾਪੇ ਵਾਲੀਆਂ ਦਸ-ਗ੍ਰੰਥੀ ਪੋਥੀਆਂ ਅਤੇ ਗੁਟਕਿਆਂ ਵਿਚ 'ਚੰਡੀ ਦੀ ਵਾਰ' ਵਾਲੇ ਸਿਰਲੇਖ ਨੇ ਇਸ ਨਾਂ ਨੂੰ ਬਹੁਤ ਪ੍ਰਸਿੱਧ ਕੀਤਾ ਹੈ।

(ਹ) ਪੰਜਾਬ ਯੂਨੀਵਰਸਿਟੀ ਵਲੋਂ ਗਿਆਨੀ ਦੀ ਪ੍ਰੀਖਿਆ ਲਈ ਨਿਸ਼ਚਿਤ ਕੀਤੀ ਇਸ ਵਾਰ ਨੂੰ 'ਚੰਡੀ ਦੀ ਵਾਰ' ਦਾ ਨਾਂ ਹੀ ਦਿੱਤਾ ਗਿਆ ਹੈ।

ਜਿਥੋਂ ਤਕ 'ਵਾਰ ਸ੍ਰੀ ਭਗਉਤੀ ਜੀ ਕੀ' ਨਾਮ ਦੀ ਪ੍ਰਮਾਣਿਕਤਾ ਹੈ, ਉਸ ਲਈ ਕਿਸੇ ਬਾਹਰਲੇ ਸਬੂਤ ਦੀ ਲੋੜ ਨਹੀਂ ਭਾਸਦੀ ਕਿਉਂਕਿ ਪੁਰਾਣੇ ਤੋਂ ਪੁਰਾਣੇ 'ਦਸਮ ਗ੍ਰੰਥ' ਦੇ ਹੱਥ-ਲਿਖਤੀ ਉਤਾਰਿਆਂ ਵਿਚ ਇਹੋ ਸਿਰਲੇਖ ਅੰਕਿਤ ਹੈ।

ਇਸ ਵਾਰ ਦੇ ਨਾਂ ਦਾ ਨਿਰਣਾ ਕਰਨ ਲਈ ਸਾਡੇ ਪਾਸ 'ਦਸਮ ਗ੍ਰੰਥ' ਦੀ ਕੋਈ ਪ੍ਰਮਾਣੀਕ ਬੀੜ ਨਹੀਂ ਜਿਸ ਨੂੰ ਨਿਰਣੇ ਦਾ ਆਧਾਰ ਬਣਾਇਆ ਜਾ ਸਕੇ। ਹਾਂ 'ਚੰਡੀ ਦੀ ਵਾਰ' ਦੇ ਨਾਮ ਦੀ ਪ੍ਰਸਿੱਧਤਾ ਬਾਰੇ ਇਕ ਗਲ ਹਰੇਕ ਪਾਠਕ ਦੇ ਮਨ ਨੂੰ ਠੀਕ ਲਗਦੀ ਹੈ ਕਿਉਂਕਿ ਇਸ ਦਾ ਵਿਸ਼ਾ-ਵਸਤੂ, ਵਾਰ ਤੋਂ ਪਹਿਲੇ ਚੰਡੀ ਚਰਿਤ੍ਰਾਂ ਵਿਚ ਦਿੱਤਾ ਹੋਇਆ ਹੈ ਪਰੰਤੂ ਇਸ ਨੁਕਤੇ ਤੋਂ ਇਸ ਵਾਰ ਦਾ ਇਹ ਨਾਮ ਪੁਰਾਣਾ ਨਹੀਂ ਜਾਪਦਾ ਕਿਉਂਕਿ ਇਸ ਵਿਚ 'ਦੀ' ਪਦ ਪ੍ਰਯੋਗ ਹੈ ਜਿਹੜਾ ਕਿ ਠੇਠ ਪੰਜਾਬੀ ਦਾ ਸੂਚਕ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕਿਤ ਹੋਈਆਂ ਵਾਰਾਂ ਦੇ ਸਿਰਲੇਖਾਂ ਨਾਲ 'ਕੀ' ਸ਼ਬਦ ਹੀ ਦਰਜ ਹੈ। 'ਦੀ' ਕਿਤੇ ਵੀ ਨਹੀਂ ਵਰਤਿਆ ਗਿਆ ਜਿਵੇਂ—

੧. **ਗਉੜੀ ਕੀ ਵਾਰ ਮਹਲਾ ॥ ੪ ॥**

੨. **ਜੈਤਸਰੀ ਕੀ ਵਾਰ ਮਹਲਾ ॥ ੫ ॥ ਆਦਿ**

ਇਸ ਪਦ ਦੇ ਟਾਕਰੇ ਤੋਂ ਇਹ ਨਿਰਣਾ ਹੁੰਦਾ ਹੈ ਕਿ ਇਸ ਵਾਰ ਦਾ ਮੂਲਕ ਨਾਮ 'ਵਾਰ ਭਗਉਤੀ ਜੀ ਕੀ' ਹੈ ਅਤੇ ਚੰਡੀ ਦੀ ਵਾਰ ਵਾਲਾ ਨਾਮ ਨਿਹੰਗ ਸਿੰਘਾਂ ਅਤੇ ਨਾਮਧਾਰੀ ਸਿੱਖਾਂ ਨੇ ਪ੍ਰਚਲਤ ਕੀਤਾ ਹੋਵੇਗਾ ਅਤੇ ਛਾਪੇ ਖਾਨਿਆਂ ਨੇ ਉਦਾਂ ਹੀ ਪ੍ਰਕਾਸ਼ਤ ਕਰਨਾ ਸ਼ੁਰੂ ਕਰ ਦਿੱਤਾ ਹੋਵੇਗਾ ਜੋ ਹੁਣ ਤਕ ਚਲਦਾ ਆ ਰਿਹਾ ਹੈ। ਇਸ ਦੇ ਫਲਸਰੂਪ ਹੀ ਸਾਧਾਰਨ ਪਾਠਕਾਂ ਵਿਚ ਜੇ 'ਵਾਰ ਸ੍ਰੀ ਭਗਉਤੀ ਜੀ ਕੀ' ਨਾਮ ਲਿਆ ਜਾਵੇ ਤਾਂ ਘੱਟ ਹੀ ਕੋਈ ਜਾਣਦਾ ਹੋਵੇਗਾ ਪਰ 'ਚੰਡੀ ਦੀ ਵਾਰ' ਦੇ ਨਾਂ ਤੋਂ ਸਾਰੇ ਜਾਣੂ

ਹੋ ਗਏ ਹਨ। ਇਸ ਲਈ ਖੋਜ ਦੇ ਆਧਾਰ 'ਤੇ ਇਸ ਵਾਰ ਦਾ ਨਾਂ 'ਵਾਰ ਸ੍ਰੀ ਭਗਉਤੀ ਜੀ ਕੀ' ਹੀ ਠੀਕ ਹੈ। ਪਰੰਤੂ ਵਰਤਮਾਨ ਨਾਵਾਂ ਦੀ ਸਥਿਤੀ ਨੂੰ ਮੁਖ ਰੱਖਦੇ ਹੋਏ ਇਹ ਆਖਣਾ ਵੀ ਪ੍ਰਥਾਇ ਹੋਵੇਗਾ ਕਿ ਇਸ ਵਾਰ ਦਾ ਦੂਜਾ ਪ੍ਰਚਲਤ ਨਾਂ 'ਚੰਡੀ ਦੀ ਵਾਰ' ਅੱਖੋਂ ਓਹਲੇ ਨਹੀਂ ਕੀਤਾ ਜਾ ਸਕਦਾ ਕਿਉਂਕਿ ਇਸ ਵੇਲੇ ਇਹ ਨਾਂ ਹਰੇਕ ਹਿਰਦੇ ਵਿਚ ਆਪਣੀ ਥਾਂ ਬਣਾ ਚੁੱਕਾ ਹੈ ਅਤੇ ਹੁਣ ਅਨਿੱਖੜ ਹੋ ਗਿਆ ਹੈ।

ਸੋ ਇਸ ਵਾਦ-ਵਿਵਾਦ ਤੋਂ ਮੁਕਤ ਹੋਣ ਲਈ ਇਸ ਵਾਰ ਨੂੰ ਦੋਹਾਂ ਨਾਵਾਂ ਨਾਲ ਯਾਦ ਕਰਨਾ ਹੀ ਪ੍ਰਸੰਗਕ ਹੈ ਕਿਉਂਕਿ ਇਸ ਵਾਰ ਦੀਆਂ ਪਹਿਲੀਆਂ ਦੋ ਪਉੜੀਆਂ 'ਸ੍ਰੀ ਭਗਉਤੀ ਜੀ' ਅਰਥਾਤ ਅਕਾਲ ਸ਼ਕਤੀ ਨੂੰ ਦਰਸਾਉਂਦੀਆਂ ਹਨ ਅਤੇ ਪਉੜੀ ਨੰਬਰ ੩ ਤੋਂ ੫੫ ਤਕ ਚੰਡੀ ਦੀ ਯੁੱਧ ਕਥਾ ਦਾ ਵਰਣਨ ਹੈ। ਇਨ੍ਹਾਂ ਦੋਹਾਂ ਵਾਰਾਂ ਦੇ ਸੰਗ੍ਰਹਿ ਨੂੰ ਵੱਖ-ਵੱਖ ਕਰਨਾ ਕਿਸੇ ਸਾਧਾਰਨ ਵਿਅਕਤੀ ਦੀ ਸ਼ਕਤੀ ਤੋਂ ਬਾਹਰ ਹੈ ਕਿਉਂਕਿ ਚੰਡੀ ਨੇ ਭਗਉਤੀ (ਅਕਾਲੀ ਸਤਾ, ਅਥਵਾ ਧਰਮ ਸ਼ਕਤੀ) ਦੇ ਆਸਰੇ ਹੀ ਜੁੱਧ ਖੇਤਰ ਵਿਚ ਵਿਜੇ ਪ੍ਰਾਪਤ ਕੀਤੀ ਹੈ।

# ਮੌਲਿਕ ਰਚਨਾ ਕਿ ਅਨੁਵਾਦ?

ਭਾਰਤੀ ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਾਨਵਤਾ ਦੇ ਭਲੇ ਲਈ ਜ਼ੁਲਮ ਤੇ ਕੂੜ ਦਾ ਟਾਕਰਾ ਕਰਨ ਲਈ ਸ਼ਾਸਤਰ-ਗਿਆਨ ਅਤੇ ਸ਼ਸਤਰ-ਗਿਆਨ ਦੋਹਾਂ ਦੀ ਵਰਤੋਂ ਕੀਤੀ। ਦੋਹਾਂ ਦੀ ਸਾਂਝ ਨਾਲ ਭਾਵ ਧਰਮ ਤੇ ਰਾਜਨੀਤੀ ਨੂੰ ਇਕੱਠਾ ਕਰਕੇ ਉਹ ਬੀਰ ਸ਼ਕਤੀ ਪੈਦਾ ਕੀਤੀ ਜਿਸ ਨੇ ਸੰਸਾਰ ਵਿਚ ਪ੍ਰਗਟ ਕਰ ਦਿੱਤਾ ਕਿ ਸਵਾ ਲੱਖ ਫੌਜ ਨਾਲ ਇਕ ਖਾਲਸਾ ਲੜ ਸਕਦਾ ਹੈ। 'ਚਿੜੀਆਂ ਤੋਂ ਬਾਜ ਤੁੜਾਉਣ' ਵਾਲਾ ਕ੍ਰਿਸ਼ਮਾ ਵੀ ਲੋਕਾਂ ਨੇ ਆਪਣੀਆਂ ਅੱਖਾਂ ਨਾਲ ਵੇਖਿਆ ਕਿ ਕਿਵੇਂ ਨਿਰਬਲ ਰੁਲਦੇ-ਖੁਲਦੇ ਗਰੀਬ ਲੋਕ ਉੱਚੇ ਹੋਏ ਤੇ ਉਨ੍ਹਾਂ ਵਿਚ ਭਰਾਤਰੀ ਭਾਵ ਦਾ ਸਾਹਸ ਪੈਦਾ ਹੋਇਆ ਜਿਸ ਨੇ ਸ੍ਵੈ-ਮਾਨਤਾ ਅਤੇ ਦੇਸ਼ ਦੀ ਰੱਖਿਆ ਲਈ ਮੀਲ ਪੱਥਰ ਦਾ ਕੰਮ ਕੀਤਾ।

'ਦਸਮ ਗ੍ਰੰਥ' ਦੀਆਂ ਬਾਣੀਆਂ ਬਾਰੇ ਵਾਦ-ਵਿਵਾਦ ਕੋਈ ਨਵਾਂ ਨਹੀਂ। ਇਹ ਸਦੀਆਂ ਤੋਂ ਅੱਜ ਵਾਂਗ ਹੀ ਚਲਦਾ ਆ ਰਿਹਾ ਹੈ। ਇਸੇ ਕਾਰਨ ਹੀ ਪਾਠਕਾਂ ਦੇ ਮਨਾਂ ਵਿਚ ਸ਼ੰਕਾ ਉਠਦੀ ਹੈ ਕਿ 'ਵਾਰ ਸ੍ਰੀ ਭਗਉਤੀ ਜੀ ਕੀ' (ਚੰਡੀ ਦੀ ਵਾਰ) ਗੁਰੂ ਗੋਬਿੰਦ ਸਿੰਘ ਜੀ ਦੀ ਆਪਣੀ ਮੌਲਿਕ ਰਚਨਾ ਹੈ ਜਾਂ ਆਪ ਦੇ ਦਰਬਾਰੀ ਕਵੀਆਂ ਵਿਚੋਂ ਕਿਸੇ ਸਿੱਖ ਦੀ ਰਚਨਾ ਹੈ?

ਵਾਰ ਦਾ ਵਿਸ਼ਾ-ਵਸਤੂ ਵੇਖ ਕੇ ਇਹ ਗੱਲ ਸਿੱਧ ਹੋ ਜਾਂਦੀ ਹੈ ਕਿ ਇਸ ਵਾਰ ਵਿਚ ਦਿੱਤੀ ਹੋਈ ਜੁੱਧ-ਕਥਾ ਇਕ ਪੁਰਾਣਕ ਤੇ ਮਿਥਿਹਾਸਕ ਕਹਾਣੀ ਹੈ ਜਿਸ ਦਾ ਵਰਣਨ ਮਾਰਕੰਡੇ ਰਿਸ਼ੀ ਦੇ ਰਚਿਤ ਪੁਰਾਣ ਵਿਚੋਂ ਮਿਲਦਾ ਹੈ। ਭਾਈ ਕਾਨ੍ਹ ਸਿੰਘ ਜੀ ਨਾਭਾ ਅਤੇ ਹੋਰ ਖੋਜੀਆਂ ਨੇ ਮਾਰਕੰਡੇ ਪੁਰਾਣ ਨੂੰ ਵਾਚਣ ਮਗਰੋਂ ਇਹ ਨਿਰਣਾ ਕਰ ਦਿੱਤਾ ਹੈ ਕਿ ਇਹ ਵਾਰ ਗੁਰੂ ਗੋਬਿੰਦ ਸਿੰਘ ਜੀ ਦੀ ਮੌਲਿਕ ਰਚਨਾ ਨਹੀਂ, ਇਹ ਮੂਲ ਦਾ ਉਲੱਥਾ ਹੈ। ਭਾਈ ਕਾਨ੍ਹ ਸਿੰਘ ਜੀ ਨੇ 'ਗੁਰਮਤਿ ਸੁਧਾਕਰ' ਵਿਚ ਬਾਰ੍ਹਵੇਂ ਅਧਿਆਇ ਦੇ ੧ ਤੋਂ ੨੯ ਸਲੋਕਾਂ ਤਾਈਂ ਮਾਰਕੰਡੇ ਪੁਰਾਣ ਦਾ ਮੂਲ ਪਾਠ ਅਤੇ ਚੰਡੀ ਚਰਿਤ੍ਰਾਂ ਤੇ ਵਾਰ ਵਿਚੋਂ ਕੁਝ ਪੰਕਤੀਆਂ ਲੈ ਕੇ ਇਹ ਸਪੱਸ਼ਟ ਕਰ ਦਿੱਤਾ ਹੈ "ਕਿ ਕਲਗੀਧਰ ਸਵਾਮੀ ਨੇ ਇਸ ਕਥਾ ਨੂੰ ਕੇਵਲ ਸਿੱਖਾਂ ਵਿਚ ਉਤਸ਼ਾਹ ਵਧਾਉਣ ਲਈ ਲਿਖਿਆ ਹੈ, ਔਰ ਸਾਨੂੰ ਉਪਦੇਸ਼ ਦਿੱਤਾ ਹੈ ਕਿ ਹੇ ਭਾਰਤ ਨਿਵਾਸੀਓ! ਜਦਕਿ ਤੁਹਾਡੇ ਦੇਸ ਦੀਆਂ ਮਹਾਂਵੀਰ ਇਸਤਰੀਆਂ ਨੇ ਐਸੇ ਪਰਾਕ੍ਰਮ ਦਿਖਾਏ ਹਨ, ਤਦ ਕੀ ਕਾਰਨ ਹੈ ਕਿ ਤੁਸੀਂ ਪੁਰਸ਼ ਹੋਣ ਪਰ ਕੀ ਬਲ ਅਤੇ ਪੁਰਸ਼ਾਰਥ ਹਾਰ ਕੇ ਦੀਨ ਦਸ਼ਾ ਧਾਰ ਰਹੇ ਹੋ?" ਸੋ ਇਹ 'ਮਾਰਕੰਡੇ ਪੁਰਾਣ' ਦੇ ੧੪' ਅਧਿਆਵਾਂ ਵਿਚੋਂ (੮੧ ਤੋਂ ੯੪ ਤਾਈਂ), ਚੰਡੀ ਦੀ ਜੁੱਧ-ਕਥਾ ਲਈ ਗਈ ਹੈ।"

'ਦਸਮ ਗ੍ਰੰਥ' ਦੀ ਸਾਰੀ ਬਾਣੀ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਕ੍ਰਿਤ ਨਾ ਮੰਨਣ

ਵਾਲੇ ਸਿੱਖਾਂ ਦਾ ਉਪਰੋਕਤ ਵਿਚਾਰਾਂ ਨਾਲ ਸਹਿਮਤ ਨਾ ਹੋਣਾ, ਇਹ ਉਨ੍ਹਾਂ ਦੀ ਹੱਠ-ਧਰਮੀ ਜਾਪਦੀ ਹੈ। ਇਸ ਵਾਰ ਦੇ ਵਿਸ਼ੇ ਅਤੇ ਸ਼ਬਦਾਵਲੀ ਦਾ ਅਧਿਐਨ ਕਰਨ ਤੋਂ ਇਕ ਗੱਲ ਸਪੱਸਟ ਹੋ ਜਾਂਦੀ ਹੈ ਕਿ ਇਹ ਕਿਸੇ ਸਿੱਖ ਕਵੀ ਦੀ ਰਚਨਾ ਜਾਂ ਅਨੁਵਾਦ ਨਹੀਂ ਹੈ। ਇਸ ਦੀ ਪ੍ਰੋੜਤਾ ਲਈ ਹੇਠ ਲਿਖੇ ਪ੍ਰਮਾਣ ਮੌਜੂਦ ਹਨ—

੧. ਇਸ ਵਾਰ ਦਾ ਆਰੰਭ '੧ੴ ਵਾਹਿਗੁਰੂ ਜੀ ਕੀ ਫਤਿਹ' ਦੇ ਮੂਲ ਮੰਗਲ ਨਾਲ ਹੁੰਦਾ ਹੈ, ਜਿਸ ਦੀ ਵਰਤੋਂ ਗੁਰੂ ਗੋਬਿੰਦ ਸਿੰਘ ਜੀ ਦੀਆਂ ਹੋਰ ਰਚਨਾਵਾਂ ਵਿਚ ਵੀ ਕੀਤੀ ਗਈ ਹੈ।

੨. ਪਾਤਿਸ਼ਾਹੀ ੧੦ ਕੇਵਲ ਆਪ ਜੀ ਦੀ ਮੋਹਰ ਛਾਪ ਹੈ, ਜੋ ਕਿਸੇ ਕਵੀ ਦੀ ਨਹੀਂ ਹੋ ਸਕਦੀ।

੩. ਇਸ ਵਾਰ ਦੇ ਪਹਿਲੇ ਦੋ ਅੰਗਾਂ ਵਿਚ ਅਕਾਲ ਪੁਰਖ ਜੀ ਦੀ ਮਹਿਮਾ ਅਤੇ ਪਹਿਲੀ ਪਾਤਸ਼ਾਹੀ ਤੋਂ ਲੈ ਕੇ ਨੌਂਵੀਂ ਪਾਤਸ਼ਾਹੀ ਤਕ ਦੀ ਵਡਿਆਈ ਅੰਕਿਤ ਹੈ ਜਿਸ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਇਹ ਆਪ ਜੀ ਦੇ ਗੁਰਗੱਦੀ ਬਿਰਾਜਣ ਤੋਂ ਮਗਰੋਂ ਦੀ ਰਚਨਾ ਹੈ। ਪਹਿਲੀ ਪਉੜੀ ਗੁਰ ਪਰਮੇਸ਼ਰ ਦੀ ਭਗਤੀ ਤੇ ਦੂਜੀ ਸ੍ਰੀ ਭਗਉਤੀ ਜੀ (ਅਕਾਲ ਸ਼ਕਤੀ) ਦੀ ਉਸਤਤਿ ਕਰਕੇ ਮਗਰੋਂ ਬੀਰ-ਸ਼ਕਤੀ ਦਾ ਵਰਣਨ ਕੀਤਾ ਗਿਆ ਹੈ।

੪. ਜੋ ਸ਼ਬਦਾਵਲੀ ਇਸ ਵਾਰ ਵਿਚ ਹੈ, ਉਸ ਦਾ ਰੂਪ ਗੁਰੂ ਗੋਬਿੰਦ ਸਿੰਘ ਜੀ ਦੀਆਂ ਹੋਰ ਰਚਨਾਵਾਂ ਵਿਚੋਂ ਵੀ ਮਿਲਦਾ ਹੈ। ਕਈ ਸ਼ਬਦ-ਜੋੜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨਾਲ ਵੀ ਮਿਲਦੇ ਹਨ।

੫. ਗੁਰੂ ਜੀ ਨੇ ਅਕਾਲ ਪੁਰਖ ਜੀ ਨੂੰ ਸਾਜਨ, ਪਾਲਨ ਤੇ ਸੰਘਾਰਨ ਵਾਲੀ ਪਰਮ ਸ਼ਕਤੀ ਮੰਨਿਆ ਹੈ। ਉਸ ਸ਼ਕਤੀ ਨੂੰ ਹੀ ਇਥੇ 'ਸ੍ਰੀ ਭਗਉਤੀ ਜੀ ਸਹਾਇ' ਕਰਕੇ ਲਿਖਿਆ ਹੈ।

੬. ਗੁਰੂ ਜੀ ਨੇ ਇਸ ਵਾਰ ਦਾ ਵਿਸ਼ਾ ਖਾਸ ਮੰਤਵ ਨੂੰ ਮੁਖ ਰੱਖ ਕੇ ਚੁਣਿਆ ਹੈ। ਦੁਰਗਾ ਦੀ ਕਹਾਣੀ ਨੇਕੀ ਤੇ ਬਦੀ ਦੇ ਘੋਲ ਨੂੰ ਨਿਰੂਪਣ ਕਰਦੀ ਹੈ। ਬੀਰਤਾ ਕੇਵਲ ਉਤਸ਼ਾਹ ਲਈ ਹੀ ਨਹੀਂ ਹੁੰਦੀ, ਉਸ ਪਿਛੇ ਕੋਈ ਵਿਸ਼ੇਸ਼ ਭਾਵਨਾ ਵੀ ਹੁੰਦੀ ਹੈ ਜਿਸ ਦਾ ਸੰਬੰਧ ਕਿਸੇ ਉਦੇਸ਼ ਦੀ ਪੂਰਤੀ ਲਈ ਹੁੰਦਾ ਹੈ। ਸੋ ਇਸ ਰਚਨਾ ਵਿਚ ਪਰਮ ਸ਼ਕਤੀ ਦੀ ਮਹਿਮਾ ਦਾ ਵਰਣਨ ਹੈ।

੭. ਗੁਰੂ ਜੀ ਨੇ ਪਰਮ ਪੁਰਖ ਪਰਮੇਸ਼ਰ ਦੇ ਹੁਕਮ ਪਾਲਣਾ ਦੀ ਪੂਰਤੀ ਹਿਤ ਮਾਰਕੰਡੇ ਪੁਰਾਣ ਵਿਚੋਂ ਲੋੜੀਂਦੀ ਕਥਾ ਨੂੰ ਚੁਣ ਕੇ ਉਸ ਦਾ ਅਨੁਵਾਦ ਬੀਰ-ਰਸੀ ਕਾਵਿ ਵਿਚ ਕੀਤਾ ਜਿਸ ਨੂੰ ਸਮੂਹ ਬੀਰ-ਰਸੀ ਰਚਨਾਵਾਂ ਵਿਚੋਂ ਪ੍ਰਿਥਮ ਤੇ ਉੱਤਮ ਮੰਨਿਆ ਜਾਂਦਾ ਹੈ।

ਗੁਰੂ ਜੀ ਦਾ ਆਸ਼ਾ ਦੇਵੀ-ਦੇਵਤਿਆਂ ਜਾਂ ਦੈਂਤਾਂ ਦੀ ਉਸਤਤੀ ਜਾਂ ਨਿੰਦਾ ਦਾ ਨਹੀਂ ਸਗੋਂ ੧ੴ ਦੀ ਭਗਤੀ ਤੇ ਸ਼ਕਤੀ ਨੂੰ ਪ੍ਰਕਾਸ਼ਮਾਨ ਕਰਨਾ ਹੈ।

ਜੇ ਮਾਰਕੰਡੇ ਪੁਰਾਣ ਵਿਚੋਂ 'ਦੁਰਗਾ ਸਪਤਸ਼ਤੀ' ਵਾਲੇ ਰਾਗ ਦਾ 'ਚੰਡੀ ਦੀ ਵਾਰ' ਨਾਲ ਤੁਲਨਾਤਮਕ ਅਧਿਐਨ ਕੀਤਾ ਜਾਵੇ ਤਾਂ ਇਸ ਸਿੱਟੇ 'ਤੇ ਅਪੜੀਂਦਾ ਹੈ ਕਿ ਇਸ ਰਚਨਾ ਦਾ ਅਧਾਰ ਇਕ ਪੌਰਾਣਿਕ ਕਥਾ ਹੀ ਹੈ ਪਰ ਉਹ ਹੂ-ਬ-ਹੂ ਨਹੀਂ। ਸਗੋਂ ਗੁਰੂ ਸਾਹਿਬ ਨੇ ਲੋਕਾਂ ਵਿਚ ਬੀਰ-ਰਸੀ ਕ੍ਰਾਂਤੀ ਲਿਆਉਣ ਲਈ ਆਪਣਾ ਯੋਗ

ਹਿੱਸਾ ਪਾ ਕੇ ਇਸ ਨੂੰ ਮੌਲਿਕ ਰਚਨਾ ਬਣਾ ਕੇ ਦਿੱਤਾ ਹੈ। ਡਾ. ਜਗਜੀਤ ਸਿੰਘ ਵਲੋਂ ਦਿੱਤੇ ਗਏ ਇਕ ਹਵਾਲੇ ਅਨੁਸਾਰ ਕਿ 'ਸਾਧੂ ਆਸ਼ਰਮ ਹੁਸ਼ਿਆਰਪੁਰ ਵਿਚ ਦਸਮ ਗ੍ਰੰਥ ਦੇ ਦੋ ਹਥ-ਲਿਖਤੀ ਭਾਗ ਹਨ। ਇਕ 'ਤੇ ਦੇਵਨਾਗਰੀ ਅੱਖਰਾਂ ਵਿਚ ਲਿਖਿਆ ਹੈ 'ਗੁਰੂ ਗੋਬਿੰਦ ਸਿੰਘ ਜੀ ਕੀ ਵਾਨੀ' ਤੇ ਦੂਜੇ ਭਾਗ 'ਤੇ ਲਿਖਿਆ ਹੈ 'ਗੁਰੂ ਗੋਬਿੰਦ ਸਿੰਘ ਜੀ ਕੇ ਕਵੀਉਂ ਕੀ ਵਾਨੀ' ਜਿਸ ਖਰੜੇ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਕ੍ਰਿਤ ਮੰਨਿਆ ਗਿਆ ਹੈ, ਉਸ ਵਿਚ ਵਾਰ ਭਗਉਤੀ ਵੀ ਦਰਜ ਹੈ।" ਸੋ ਇਹ ਵੰਡ ਵੀ 'ਚੰਡੀ ਦੀ ਵਾਰ' ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਮੌਲਿਕ ਰਚਨਾ ਸਿੱਧ ਕਰਨ ਦੀ ਪੁਸ਼ਟੀ ਕਰਦੀ ਹੈ। ਸਭ ਤੋਂ ਪ੍ਰਮਾਣੀਕ ਗਵਾਹੀ ਕਰਤਾ ਪ੍ਰਾਚੀਨ ਪੰਥ ਪ੍ਰਕਾਸ਼ ਭਾਈ ਰਤਨ ਸਿੰਘ ਭੰਗੂ ਦੀ ਹੈ ਜਿਸ ਵਿਚ ਅੰਕਿਤ ਹੈ ਕਿ ਪ੍ਰਥਮ ਭਗਉਤੀ ਦੀ ਜੋ ਪਉੜੀ ਹੈ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਜੋੜੀ ਹੈ—

**ਚੌਪਈ—ਪ੍ਰਿਥਮ ਭਗੌਤੀ ਵਾਰ ਜੁ ਪੌੜੀ॥**
**ਪੜ ਪ੍ਰਿਥਮੈ ਆਪ ਸਤਿਗੁਰ ਜੋੜੀ॥**
**ਨੌ ਪਾਤਸ਼ਾਹੀਅਨ ਲਯੋ ਧਿਆਇ॥**
**ਅਬ ਦਸਮਨ ਪਰ ਹੋਈਂ ਸਹਾਇ॥ ੮॥**

# ਵਾਰ ਦਾ ਇਤਿਹਾਸ

ਵਿਸ਼ਵ ਦਾ ਸਭ ਤੋਂ ਪ੍ਰਾਚੀਨ ਸਾਹਿਤ ਵੇਦ ਆਖੇ ਜਾਂਦੇ ਹਨ। ਵਾਰਤਕ ਅਤੇ ਕਵਿਤਾ ਸਾਹਿਤ ਦੇ ਦੋ ਮੁਖ ਅੰਗ ਹਨ। ਕਾਵਿ ਕਲਾ ਵਿਚ 'ਵਾਰ' ਬੀਰ ਰਸੀ ਸਾਹਿਤ ਦਾ ਮਾਧਿਅਮ ਬਣੀ ਰਹੀ ਹੈ ਅਤੇ ਹੁਣ ਵੀ ਹੈ।

ਵਾਰ ਕੀ ਹੈ?

ਪੰਜਾਬੀ ਮਹਾਨ ਕੋਸ਼ ਵਿਚ 'ਵਾਰ ਸ਼ਬਦ ਦਾ ਮੂਲ ਵ੍ਰਿ (ਭੂ) ਧਾਤੂ ਮੰਨਿਆ ਗਿਆ ਹੈ। ਇਸ ਸ਼ਬਦ ਦੀ ਵਰਤੋਂ ਸੰਗਿਆ ਤੇ ਕਿਰਿਆ ਦੋਹਾਂ ਰੂਪਾਂ ਵਿਚ ਕੀਤੀ ਹੋਈ ਮਿਲਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਸ਼ਬਦ ਦਾ ਪ੍ਰਯੋਗ ਕਈ ਅਰਥ ਦਰਸਾਉਂਦਾ ਹੈ, ਜਿਵੇਂ :

੧. ਹਰ ਜੀਉ ਲੇਖੈ ਵਾਰ ਨ ਆਵਈ, (ਅੰਤ, ਓੜਕ)
ਤੂੰ ਬਖਸਿ ਮਿਲਾਵਣਹਾਰੁ ।। (ਸਲੋਕ ਮ. ੩ ਪੰਨਾ ੧੪੧੬)

੨. ਮਨਮੁਖਿ ਅਸਥਿਰੁ ਨਾ ਥੀਐ,
ਮਰਿ ਬਿਨਸੀ ਜਾਇ ਖਿਨਵਾਰ ॥ (ਵਿਚ)
(ਸਲੋਕ ਮ ੩ ਪੰਨਾ ੧੪੧੭)

੩. ਨਾਨਕ ਸਿਝਿ ਇਵੇਹਾ ਵਾਰ, ਬਹੁੜਿ ਨ ਹੋਵੀ ਜਨਮੜਾ ॥
(ਅਵਸਰ, ਮਨੁਖਾ ਜਨਮ ਦੀ ਵਾਰੀ) (ਮ. ੫ ਪੰਨਾ ੧੩੯੬)

੪. ਬਲਿਹਾਰੀ ਗੁਰ ਆਪਣੇ, ਦਿਉਹਾੜੀ ਸਦ ਵਾਰ ॥
ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥
(ਵੇਰ, ਢਿੱਲ ) (ਸਲੋਕ ਮ. ੧ ਪੰਨਾ ੪੬੨)

੫. ਪੰਦ੍ਰਹ ਥਿਤੀ ਤੈ ਸਤ ਵਾਰ ॥ (ਹਫ਼ਤੇ ਦੇ ੭ ਦਿਹਾੜੇ)
(ਬਿਲਾ. ਮ. ੩ ਪੰਨਾ ੮੪੨)

੬. ਹਉ ਵਾਰਿ ਵਾਰਿ ਜਾਉ, ਗੁਰ ਗੋਪਾਲ ॥ (ਵਾਰਨੇ, ਸਦਕੇ)
(ਨਟ ਮ. ੫ ਪੰਨਾ ੯੮੦)

ਆਮ ਲੋਕ ਇਸ ਸ਼ਬਦ ਦੇ ਅਰਥ ਯੁੱਧ, ਲੜਾਈ ਕੁਰਬਾਨ ਜਾਂ ਸਦਕੇ ਹੋਣਾ ਆਦਿ ਸਮਝਦੇ ਹਨ ਪਰ ਅਸਲ ਵਿਚ ਉਸ ਰਚਨਾ ਨੂੰ 'ਵਾਰ' ਆਖਿਆ ਜਾ ਸਕਦਾ ਹੈ ਜਿਸ ਵਿਚ ਕਿਸੇ ਜੁੱਧ ਦੀ ਕਥਾ ਦਾ ਕਾਵਿ ਵਿਚ ਵਰਣਨ ਹੋਵੇ ਤੇ ਕਥਾ ਦੇ ਨਾਇਕ ਜਾ ਸੂਰਮਿਆਂ ਦੀ ਉਸਤਤੀ, ਜੋਸ਼ ਤੇ ਬੀਰ-ਰਸ ਨਾਲ ਭਰਪੂਰ ਹੋਵੇ।

## ਵਿਸ਼ਾ ਤੇ ਮੰਤਵ

ਵਾਰ ਦਾ ਵਿਸ਼ਾ, ਸਮਾਜਿਕ, ਧਾਰਮਿਕ ਤੇ ਰਾਜਸੀ ਅਖਾੜਿਆਂ ਦੇ ਘੋਲਾਂ ਵਿਚ ਵਿਜੇ ਪ੍ਰਾਪਤ ਕਰਨ ਵਾਲੇ ਜੋਧਿਆਂ ਨੂੰ ਲੋਕਾਂ ਵਿਚ ਉਜਾਗਰ ਕਰਨਾ ਹੁੰਦਾ ਹੈ ਤਾਂ ਜੋ ਸਮੇਂ ਦੀ ਲੋੜ ਅਨੁਸਾਰ ਸੂਰਮੇ ਰਣ-ਖੇਤਰਾਂ ਵਿਚ ਨਿਤਰਦੇ ਰਹਿਣ। ਜਿਥੋਂ ਤਕ ਵਾਰ ਦੇ ਮੰਤਵ ਦਾ ਸੰਬੰਧ ਹੈ, ਉਹ ਤਾਂ ਸਪੱਸ਼ਟ ਹੈ ਕਿ ਸੰਸਾਰ ਵਿਚ ਲਿੱਸੇ ਤੇ ਡਾਢੇ, ਗਰੀਬ ਤੇ ਅਮੀਰ, ਪਰਜਾ ਤੇ ਹਕੂਮਤ ਵਿਚਾਲੇ ਲੜਾਈ ਝਗੜੇ ਲੱਗੇ ਹੀ ਰਹਿੰਦੇ ਹਨ। ਮੈਦਾਨ ਵਿਚ ਵੰਗਾਰ ਕੇ ਨਿਤਰਣਾ ਔਖਾ ਹੈ, ਸਨਮੁਖ ਹੋ ਕੇ ਲੜਨਾ ਤੇ ਪਿਠ ਨਾ ਵਿਖਾਉਣੀ ਉਸ ਤੋਂ ਵੀ ਔਖਾ ਕੰਮ ਹੈ ਪਰ ਸ਼ਹਾਦਤ ਪ੍ਰਾਪਤ ਕਰਨੀ ਤਾਂ ਸਿਖਰ ਦੀ ਟੀਸੀ 'ਤੇ ਪੁੱਜਣਾ ਹੈ। ਸਮਾਜਿਕ, ਧਾਰਮਿਕ ਤੇ ਰਾਜਸੀ ਕੁਰੀਤੀਆਂ ਨੂੰ ਹਟਾਉਣ ਲਈ ਜਦੋਂ ਤਕ ਕਿਸੇ ਮਹਾਂਪੁਰਖ, ਦਲ ਭੰਜਨ ਗੁਰੂ ਸੂਰਮੇ ਦੀ ਪ੍ਰੇਰਣਾ ਨਾ ਮਿਲੇ, ਜਨਤਾ ਵਿਚ ਮਰਦਾਊਪੁਣਾ ਆਉਣਾ ਔਖਾ ਹੀ ਨਹੀਂ ਸਗੋਂ ਅਸੰਭਵ ਹੁੰਦਾ ਹੈ। ਭਾਰਤ ਹਮੇਸ਼ਾ ਹੀ ਵਿਦੇਸ਼ੀਆਂ ਦੇ ਹਮਲਿਆਂ ਦਾ ਸ਼ਿਕਾਰ ਬਣਿਆ ਰਿਹਾ। ਲੁਟੇਰਿਆਂ ਨੇ ਇਸ ਦੇ ਧਨ, ਪਦਾਰਥ ਤੇ ਇੱਜ਼ਤ ਨੂੰ ਕਈ ਵਾਰ ਲੁਟਿਆ। ਇਸ ਦੁਰਗਤੀ ਨੂੰ ਮਿਟਾਉਣ ਲਈ, ਲੋਕਾਂ ਵਿਚੋਂ ਨਿਤਾਣਪੁਣਾ ਕੱਢਣ ਲਈ, ਸ੍ਵੈ-ਮਾਣ ਤੇ ਅਣਖ ਭਰਨ ਦੀ ਲੋੜ ਸੀ। ਸਹੀ ਅਰਥਾਂ ਵਿਚ ਇਸ ਮੰਤਵ ਨੂੰ ਮੁੱਖ ਰੱਖਦੇ ਹੋਏ ਹੀ 'ਵਾਰ' ਦਾ ਜਨਮ ਹੋਇਆ ਹੋਵੇਗਾ।

# ਵਾਰ ਦਾ ਆਰੰਭਿਕ ਰੂਪ
## (ਵਿਕਾਸ ਤੇ ਇਤਿਹਾਸ)

ਪੰਜਾਬੀ ਸਾਹਿਤ ਵਿਚ ਤੁਗਲਕ ਸ਼ਾਹ ਦੀ ਵਾਰ ਜਿਸ ਨੂੰ ਖੁਸਰੋ ਨੇ ਲਿਖਿਆ, ਵਾਰ ਰੂਪ ਵਿਚ ਪਹਿਲੀ ਰਚਨਾ ਮੰਨੀ ਜਾਂਦੀ ਹੈ। ਭਾਵੇਂ ਵਾਰ ਦੇ ਆਰੰਭ ਦਾ ਠੀਕ ਸਮਾਂ ਮਿਥਣਾ ਕਠਿਨ ਹੈ ਪਰ ਇਸ ਬਾਰੇ ਇਹ ਆਖਿਆ ਜਾ ਸਕਦਾ ਹੈ ਕਿ ਜਿਉਂ-ਜਿਉਂ ਮਨੁੱਖ ਜਾਤੀ ਦਾ ਵਿਕਾਸ ਹੋਇਆ, ਲੋਕਾਂ ਵਿਚ ਮਾਲ-ਜਾਇਦਾਦ ਤੇ ਪਦਵੀਆਂ ਪ੍ਰਾਪਤ ਕਰਨ ਦੀ ਲਾਲਸਾ ਪੈਦਾ ਹੋਈ, ਲੜਾਈਆਂ-ਝਗੜੇ ਸ਼ੁਰੂ ਹੋਏ ਹੋਣਗੇ। ਫਿਰ ਰਾਜਿਆਂ ਸਰਦਾਰਾਂ ਨੇ ਆਪਣੇ ਆਪ ਨੂੰ ਸ਼ਕਤੀਸ਼ਾਲੀ ਬਣਾਉਣ ਲਈ ਯੁੱਧ ਵੀ ਰਚਾਏ ਹੋਣਗੇ। ਇਸ ਲਈ ਵਾਰ ਦੀ ਉਪਜ ਓਨੀ ਹੀ ਪੁਰਾਣੀ ਕਹੀ ਜਾ ਸਕਦੀ ਹੈ ਜਿੰਨੀ ਪੁਰਾਣੀ ਮਨੁੱਖੀ ਸਭਿਅਤਾ। ਜਦ ਤੋਂ ਮਨੁੱਖ ਦਾ ਵਿਕਾਸ ਹੋਇਆ ਤੇ ਝਗੜਿਆਂ ਦਾ ਮੁੱਢ ਬਝਿਆ, ਉਦੋਂ ਤੋਂ ਵਾਰ ਨੇ ਜਗਤ ਵਿਚ ਜਨਮ ਲਿਆ।

ਵਾਰ ਦਾ ਪੁਰਾਤਨ ਰੂਪ ਪਉੜੀਆਂ ਵਿਚ ਹੀ ਮਿਲਦਾ ਹੈ। ਪਉੜੀਆਂ ਵਿਚ ਸਿਰਖੰਡੀ ਛੰਦ ਦੀ ਵਰਤੋਂ ਕੀਤੀ ਗਈ ਹੈ ਜਿਸ ਦੇ ਵੱਖ-ਵੱਖ ਮਾਤਰਾ ਵਿਚ ਹੇਠ ਲਿਖੇ ਤਿੰਨ ਰੂਪ ਹਨ—

1. ਪਹਿਲਾ ਬਿਸਰਾਮ ੧੨ ਮਾਤਰਾ 'ਤੇ ਦੂਜਾ ੯ 'ਤੇ, ਦੋਹਾਂ ਬਿਸਰਾਮਾਂ ਦੇ ਅੰਤ ਗੁਰੂ।
2. ਪਹਿਲਾ ਬਿਸਰਾਮ ੧੨ ਮਾਤਰਾ 'ਤੇ, ਦੂਜਾ ੧੦ 'ਤੇ, ਅੰਤ ਵਿਚ ਗੁਰੂ ਤੱਕ ਦੇ ਮੱਧ ਵਿਚ ਅਨੁਪ੍ਰਾਸ ਦਾ ਮੇਲ ਹੁੰਦਾ ਹੈ।
3. ਪਹਿਲਾ ਬਿਸਰਾਮ ੧੪ ਮਾਤਰਾ 'ਤੇ, ਦੂਜਾ ੧੦ ਮਾਤਰਾ 'ਤੇ।

ਪੁਰਾਤਨ ਸਮੇਂ ਵਿਚ ਢਾਡੀ ਲੋਕ ਵਾਰਾਂ ਦਾ ਗਾਇਨ ਪਉੜੀ ਦੀ ਧਾਰਨਾ 'ਤੇ ਸਾਰੰਗੀ, ਮਿਰਦੰਗ ਆਦਿ ਸਾਜ਼ਾਂ ਦੀ ਸਹਾਇਤਾ ਨਾਲ ਕਰਦੇ ਸਨ। ਨਾਲ ਹੀ ਬਹਾਦਰਾਂ ਦੀ ਵੀਰਤਾ ਦਾ ਪ੍ਰਸੰਗ ਵੀ ਬੜੇ ਸੁਚੱਜੇ ਢੰਗ ਨਾਲ ਸੁਣਾਉਂਦੇ ਸਨ। ਸਮੇਂ ਅਨੁਸਾਰ ਜਿਉਂ-ਜਿਉਂ ਲੋਕਾਂ ਅੰਦਰ ਉਤਸ਼ਾਹ ਵਧਿਆ ਤਿਉਂ-ਤਿਉਂ ਕਵੀਆਂ ਅੰਦਰ ਵਾਰਾਂ ਰਚਣ ਦਾ ਉਤਸ਼ਾਹ ਵਧਦਾ ਗਿਆ। ਢਾਡੀਆਂ ਨੇ ਵਾਰਾਂ ਵਿਚ ਵਧੇਰੇ ਰਸ ਭਰਨ ਲਈ ਕੁਝ ਟੱਪੇ ਤੇ ਦੋਹਰੇ ਆਦਿ ਆਪਣੇ ਕੋਲੋਂ ਰਲਾ ਕੇ ਗਾਉਣੇ ਸ਼ੁਰੂ ਕਰ ਦਿੱਤੇ, ਜਿਸ ਦਾ ਪ੍ਰਭਾਵ ਲੋਕਾਂ 'ਤੇ ਪਿਆ ਤੇ ਵਾਰਾਂ ਵਿਚ ਕਈ ਤਰ੍ਹਾਂ ਦਾ ਵਿਕਾਸ ਸ਼ੁਰੂ ਹੋ ਗਿਆ। ਕਈ ਕਵੀਆਂ ਨੇ ਬੈਂਤਾਂ ਵਿਚ ਬਹਾਦਰਾਂ ਦੇ ਕਿੱਸੇ ਲਿਖੇ ਤੇ ਕਈਆਂ ਨੇ ਵਾਰਤਕ ਰਾਹੀਂ ਸੂਰਮਤਾਈ ਦੀਆਂ ਕਹਾਣੀਆਂ ਤੇ ਨਾਟਕ ਲਿਖੇ ਪਰ ਅਜਿਹੀਆਂ ਰਚਨਾਵਾਂ ਨੂੰ ਕਿਸੇ ਲਿਖਾਰੀ ਨੇ ਵੀ ਵਾਰ ਦੀ ਥਾਂ ਨਹੀਂ ਦਿੱਤੀ ਅਤੇ ਨਾ ਹੀ ਆਧੁਨਿਕ ਕਾਲ ਵਿਚ ਦਿੱਤੀ-

ਜਾਂਦੀ ਹੈ।

ਗੁਰੂ ਨਾਨਕ ਕਾਲ ਵਿਚ ਜਦੋਂ ਹੇਠ ਲਿਖੀ ਦਸ਼ਾ ਸੀ—

**ਕਲਿ ਕਾਤੀ ਰਾਜੇ ਕਾਸਾਈ, ਧਰਮੁ ਪੰਖ ਕਰਿ ਉਡਰਿਆ॥**
**ਕੂੜੁ ਅਮਾਵਸ, ਸਚੁ ਚੰਦ੍ਰਮਾ, ਦੀਸੈ ਨਾਹੀ ਕਹ ਚੜਿਆ॥**
**(ਸਲੋਕ ਮ. ੧ ਪੰਨਾ ੧੪੫)**

**ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨ ਬੈਠੇ ਸੁਤੇ॥**
**ਚਾਕਰੁ ਨਹ ਨਾ ਪਾਇਨਿ ਘਾਉ॥**
**ਰਤੁ ਪਿਤੁ ਕੁਤਿਹੋ ਚਟਿ ਜਾਹੁ॥ (ਮਹਲਾ ੧ ਪੰਨਾ, ੧੨੮੮)**

ਉਦੋਂ ਲੋਕਾਂ ਦੇ ਮਨਾਂ ਨੂੰ ਟੁੰਬਣ ਲਈ, ਆਤਮ ਜਾਗ੍ਰਿਤੀ ਲਈ ਵਾਰ ਦਾ ਵਿਕਾਸ ਹੋਇਆ। ਉਸ ਸਮੇਂ ਜਗਤ ਵਿਚ ਗਿਲਾਨੀ ਫੈਲੀ ਹੋਈ ਸੀ। ਰਾਜੇ ਤਾਂ ਕਿਤੇ ਰਹੇ ਧਾਰਮਿਕ ਖੇਤਰ ਵਿਚ ਬ੍ਰਾਹਮਣ ਤੇ ਮੌਲਾਣੇ ਵੀ ਆਪਸ ਵਿਚ ਖਹਿ-ਖਹਿ ਕੇ ਮਰ ਰਹੇ ਸਨ। ਭਾਈ ਗੁਰਦਾਸ ਜੀ ਨੇ ਪਹਿਲੀ ਵਾਰ ਦੀ ਛੇਵੀਂ ਪਉੜੀ ਵਿਚ ਉਸ ਸਮੇਂ ਨੂੰ ਇਉਂ ਨਿਰੂਪਣ ਕੀਤਾ ਹੈ—

**ਕਲਿਜੁਗ ਚਉਥਾ ਥਾਪਿਆ,**
**ਸੂਦ੍ਰ ਬਿਰਤਿ ਜਗ ਮਹਿ ਵਰਤਾਈ॥**
**ਕਰਮ ਸੁ ਰਿਗਿ ਜੁਜਰ ਸਯਾਮ ਕੇ,**
**ਕਰੇ ਜਗਤੁ ਰਿਧਿ ਬਹੁ ਸੁਕਚਾਈ॥**
**ਮਾਯਾ ਮੋਹੀ ਮੇਦਨੀ, ਕਲਿ ਕਲਿਵਾਲੀ ਸਭ ਭਰਮਾਈ॥**
**ਉਠੀ ਗਿਲਾਨਿ ਜਗਤ ਵਿਚਿ, ਹਉਮੈ ਅੰਦਰ ਜਲੈ ਲੁਕਾਈ॥**
**ਕੋਇ ਨ ਕਿਸੈ ਪੂਜਦਾ, ਊਚ ਨੀਚ ਸਭਿ ਗਤਿ ਬਿਸਰਾਈ॥**
**ਭਏ ਬੇਅਦਲੀ ਪਾਤਸ਼ਾਹ, ਕਲਿ ਕਾਤੀ ਉਮਰਾਇ ਕਸਾਈ॥**
**ਰਹਿਆ ਤਪਾਵਸੁ ਤ੍ਰਿਹੁ ਜੁਗੀ, ਚਉਥੇ ਜੁਗ ਜੋ ਦੇਹਿ ਸੁ ਪਾਈ॥**
**ਕਰਮ ਭ੍ਰਿਸ਼ਟੀ ਸਭ ਭਈ ਲੋਕਾਈ॥**

ਪਾਠਕਾਂ ਦੀ ਗਿਆਤ ਲਈ ਇਥੇ ਇਹ ਲਿਖਣਾ ਪ੍ਰਥਾਇ ਹੋਵੇਗਾ ਕਿ ਸਿੱਖ ਧਰਮ ਵਿਚ 'ਵਾਰ ਰਚਨਾ' ਨੂੰ ਮਹਾਨ ਸਥਾਨ ਪ੍ਰਾਪਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 17 ਰਾਗਾਂ ਅੰਦਰ 22 ਵਾਰਾਂ ਵਿਦਮਾਨ ਹਨ ਜਿਨ੍ਹਾਂ ਵਿਚੋਂ 9 ਵਾਰਾਂ 'ਤੇ ਗਾਉਣ ਦੀਆਂ ਧੁਨਾਂ ਵੀ ਦਰਜ ਹਨ।

ਗੁਰੂ ਨਾਨਕ ਜੀ ਦਾ ਸਿਧਾਂਤ ਬਹੁ-ਪੱਖੀ ਸੁਧਾਰ ਸੀ। ਆਪ ਨੇ ਜਿਥੇ ਆਤਮਾ ਤੇ ਪਰਮਾਤਮਾ ਦੇ ਗੁੱਝੇ ਭੇਦਾਂ ਨੂੰ ਖੋਲ੍ਹਿਆ, ਉਥੇ ਸਮਾਜਿਕ ਬੁਰਾਈਆਂ ਨੂੰ ਵੀ ਦੂਰ ਕੀਤਾ। ਉਪਰੋਕਤ ਵਾਰਾਂ ਵਿਚ ਉਸ ਸਮੇਂ ਦੀਆਂ ਰਾਜਨੀਤਕ ਤਰੁੱਟੀਆਂ ਨੂੰ ਲੋਕਾਂ ਸਾਹਮਣੇ ਰੱਖਿਆ ਗਿਆ। ਊਚ-ਨੀਚ ਸੁੱਚ-ਭਿੱਟ, ਤਿਲਕ ਜੰਜੂ, ਸ਼ਰਾਧ ਸੂਤਰ ਆਦਿ ਦੇ ਫਜ਼ੂਲ ਵਹਿਮਾਂ ਤੇ ਭਰਮਾਂ ਦੀ ਚੰਗੀ ਤਰ੍ਹਾਂ ਕਲਈ ਖੋਲ੍ਹੀ ਗਈ। ਗ੍ਰਿਹਸਤ ਮਾਰਗ ਨੂੰ ਨਿਰਾ ਦੁੱਖਾਂ ਦਾ ਘਰ ਤੇ ਨਰਕ ਦੱਸਣ ਵਾਲਿਆਂ ਨੂੰ ਬੜੇ ਸੁਚੱਜੇ ਢੰਗ ਨਾਲ ਮਨੁੱਖਤਾ ਦਾ ਗਿਆਨ ਦਿੱਤਾ ਗਿਆ। ਜੋਗੀਆਂ, ਕੰਨ ਪਾਟੇ ਨਾਥਾਂ, ਪਹਾੜਾਂ ਦੀਆਂ ਕੰਦਰਾਂ ਵਿਚ ਛੁਪਣ ਵਾਲਿਆਂ ਸਿੱਧਾਂ, ਜੰਗਲਾਂ ਵਿਚ ਧੂਣੀਆਂ ਤਪਾ ਕੇ ਸਮਾਧੀਆਂ ਲਾਉਣ ਵਾਲਿਆਂ ਤੇ

ਰਮਤ ਸਾਧਾ ਨੂੰ ਜੀਵਨ ਦਾ ਅਸਲੀ ਮਨੋਰਥ ਤੇ ਸ੍ਰੇਸ਼ਠ ਜੀਵਨ-ਜੁਗਤੀ ਦੱਸੀ—

**ਨਾਨਕ ਸਤਿਗੁਰਿ ਭੇਟਿਐ, ਪੂਰੀ ਹੋਵੈ ਜੁਗਤਿ॥**
**ਹਸੰਦਿਆਂ ਖੇਲੰਦਿਆਂ, ਪੈਨੰਦਿਆ, ਖਾਵੰਦਿਆ,**
**ਵਿਚੇ ਹੋਵੈ ਮੁਕਤਿ॥੨॥** **(ਪੰਨਾ ੫੨੨)**

ਗੁਰੂ ਸਾਹਿਬਾਨ ਨੇ ਪਾਖੰਡੀ ਗੁਰੂਆਂ, ਪੰਡਿਤਾਂ, ਪੀਰਾਂ, ਸੁਰਗ ਦੇ ਲਾਰੇ ਲਾਉਣ ਵਾਲੇ ਸਾਧਾਂ-ਸੰਤਾਂ ਨੂੰ ਕੁਧਰਮ ਵਲੋਂ ਮੋੜ ਕੇ ਧਰਮ ਦੀ ਠੀਕ ਸੇਧ ਵਿਖਾਈ। ਆਪ ਜੀ ਨੇ ਦੱਸਿਆ ਕਿ ਪਰਮਾਤਮਾ ਦਾ ਨਾਮ ਜਪਣਾ, ਧਰਮ ਦੀ ਕ੍ਰਿਤ ਕਰਨੀ ਤੇ ਆਪਣੀ ਕਮਾਈ ਨੂੰ ਲੋੜਵੰਦਾਂ ਵਿਚ ਵੰਡ ਛਕਣਾ ਹੀ ਅਸਲੀ ਧਰਮ ਹੈ।

ਗੁਰੂ ਜੀ ਨੇ ਆਪਣੇ ਆਪ ਨੂੰ ਅਕਾਲ ਪੁਰਖ ਦਾ ਜਸ ਕਰਨ ਵਾਲਾ 'ਢਾਢੀ' ਲਿਖਿਆ ਹੈ—

**੧. ਹਉ ਢਾਢੀ ਵੇਕਾਰੁ, ਕਾਰੈ ਲਾਇਆ॥**
**ਰਾਤਿ ਦਿਹੈ ਕੈ ਵਾਰ, ਧੁਰਹੁ ਫੁਰਮਾਇਆ॥....**

**(ਪਉੜੀ ਮ. ੧ ਪੰਨਾ ੧੫੦)**

**੨. ਹਉ ਢਾਢੀ ਦਰਿ ਗੁਣ ਗਾਂਵਦਾ, ਜੇ ਹਰਿ ਪ੍ਰਭੁ ਭਾਵੈ॥**
**ਪ੍ਰਭੁ ਮੇਰਾ ਥਿਰ ਥਾਵਰੀ, ਹੋਰ ਆਵੈ ਜਾਵੈ॥**
**ਸੋ ਮੰਗਾ ਦਾਨੁ ਗੋੁਸਾਈਆ ਜਿਤੁ ਭੁਖ ਲਹਿ ਜਾਵੈ॥**
**ਪ੍ਰਭ ਜੀਉ ਦੇਵਹੁ ਦਰਸਨੁ ਆਪਣਾ,**
**ਜਿਤੁ ਢਾਢੀ ਤ੍ਰਿਪਤਾਵੈ॥**
**ਅਰਦਾਸਿ ਸੁਣੀ ਦਾਤਾਰਿ ਪ੍ਰਭਿ,**
**ਢਾਢੀ ਕਉ ਮਹਿਲ ਬੁਲਾਵੈ॥**
**ਪ੍ਰਭ ਦੇਖਦਿਆ ਦੁਖ ਭੁਖ ਗਈ,**
**ਢਾਢੀ ਕਉ ਮੰਗਣੁ ਚਿਤਿ ਨ ਆਵੈ॥**
**ਸਭੇ ਇਛਾ ਪੂਰੀਆ, ਲਗਿ ਪ੍ਰਭ ਕੈ ਪਾਵੈ॥**
**ਹਉ ਨਿਰਗੁਣੁ ਢਾਢੀ ਬਖਸਿਓਨੁ,**
**ਪ੍ਰਭਿ ਪੁਰਖਿ ਵੇਦਾਵੈ॥**

**(ਪਉੜੀ ਮ. ੫ ਪੰਨਾ ੧੦੯੭)**

ਬਾਕੀ ਵਾਰਾਂ ਨਾਲੋਂ 'ਆਸਾ ਦੀ ਵਾਰ' ਨੂੰ ਸਿੱਖ ਧਰਮ ਵਿਚ ਬੜੀ ਮਹੱਤਤਾ ਪਰਦਾਨ ਹੈ ਪਰ ਇਸ ਦਾ ਇਹ ਮਤਲਬ ਨਹੀਂ ਕਿ ਬਾਕੀ ਵਾਰਾਂ ਵਿਚ ਕੋਈ ਵਿਸ਼ੇਸ਼ ਸਿਖਿਆ ਨਹੀਂ ਸਗੋਂ ਇਸ ਵਾਰ ਦਾ ਨਿਤਾ-ਪ੍ਰਤਿ ਕੀਰਤਨ ਕਰਨ ਦਾ ਮੰਤਵ ਇਹ ਹੈ ਕਿ ਇਸ ਵਾਰ ਵਿਚ ਸਾਡੇ ਨਿਤਾ-ਪ੍ਰਤਿ ਜੀਵਨ ਬਾਰੇ, ਕਾਜ਼ੀਆਂ-ਪੰਡਿਤਾਂ ਬਾਰੇ, ਕੂੜ ਸੱਚ ਬਾਰੇ, ਜੰਜੂ ਸੂਤਕ ਬਾਰੇ ਭਾਵ ਸਮਾਜਿਕ ਤੇ ਧਾਰਮਿਕ ਊਣਤਾਈਆਂ ਨੂੰ ਦੂਰ ਕਰਨ ਲਈ ਤੱਤ ਗਿਆਨ ਭਰਿਆ ਪਿਆ ਹੈ। ਇਸ ਵਿਚ ਸਾਡੀ ਨਿਤ ਵਰਤੋਂ ਦੀ ਬੋਲੀ ਤੇ ਅਲੰਕਾਰ ਹਨ। ਅੰਤ ਵਿਚ ਪ੍ਰਭੂ ਵਡਿਆਈ ਵਿਚ ਚੱਲਣ ਦਾ ਉਪਦੇਸ਼ ਹੈ। ਇਨ੍ਹਾਂ ਵਾਰਾਂ ਵਿਚ ਕਹਾਣੀ ਨੂੰ ਸੰਖੇਪ ਤੇ ਭਾਵ ਪੂਰਤ ਸ਼ਬਦਾਂ ਦੁਆਰਾ ਦਰਸਾਇਆ ਗਿਆ ਹੈ। ਪ੍ਰਚਲਤ

ਲੋਕ-ਕਾਵਿ, ਛੰਦਾਂ ਤੇ ਅਲੰਕਾਰਾਂ ਨੂੰ ਧਿਆਨ ਵਿਚ ਰੱਖਿਆ ਗਿਆ ਹੈ। ਰਵਾਨਗੀ ਕਮਾਲ ਦਰਜੇ ਦੀ ਹੈ। ਕਿਤੇ ਵੀ ਕੋਈ ਬੇਲੋੜਾ, ਬੇਜੋੜ ਤੇ ਅਢੁਕਵਾਂ ਸ਼ਬਦ ਨਹੀਂ ਵਰਤਿਆ। ਲੋੜੀਂਦੇ ਸ਼ਬਦਾਂ ਦੀ ਵਰਤੋਂ ਤਦ ਰੂਪ ਵਿਚ ਕੀਤੀ ਗਈ ਹੈ। ਸੱਚ ਜਾਣੋ ਕੁਦਰਤ ਦੇ ਰੰਗਾਂ ਵਿਚ ਭਿਜੀਆਂ ਹੋਈਆਂ ਅਜਿਹੀਆਂ ਵਾਰਾਂ ਹੀ ਮਨੁੱਖੀ ਜੀਵਨ ਵਿਚ ਨਵਾਂ ਪਲਟਾ ਲਿਆ ਸਕਦੀਆਂ ਹਨ।

ਇਸੇ ਤਰ੍ਹਾਂ ਭਾਈ ਗੁਰਦਾਸ ਜੀ ਨੇ ੩੯ ਵਾਰਾਂ ਪੰਜਾਬੀ ਬੋਲੀ ਵਿਚ ਜਿਨ੍ਹਾਂ ਦੀ ਰੂਪ-ਰੇਖਾ ਵਰਤਮਾਨ ਬੋਲੀ ਨਾਲ ਮਿਲਦੀ-ਜੁਲਦੀ ਹੈ, ਲਿਖੀਆਂ। ਇਨ੍ਹਾਂ ਵਾਰਾਂ ਵਿਚ ਅਲੰਕਾਰਾਂ ਤੇ ਪ੍ਰਮਾਣਾਂ ਦਾ ਕੋਈ ਹੱਦ ਬੰਨਾ ਹੀ ਨਹੀਂ। ਗੁਰਮਤਿ ਸਿਧਾਂਤਾਂ ਦੀ ਵਿਆਖਿਆ ਕਾਵਿ-ਰੂਪ ਪਉੜੀਆਂ ਰਾਹੀਂ ਕੀਤੀ ਗਈ ਹੈ ਅਤੇ ਪਉੜੀ ਦੀ ਅੰਤਲੀ ਸੱਤਰ ਅੱਧੀ ਰੱਖੀ ਹੈ। ਇਸ ਅੱਧੀ ਪੰਕਤੀ ਵਿਚ ਸਾਰੀ ਪਉੜੀ ਦਾ ਨਿਚੋੜ (ਸਾਰੰਸ਼) ਹੁੰਦਾ ਹੈ। ਇਸ ਦੇ ਪਿਛੋਂ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਚਾਰ ਯੁੱਧ ਕੀਤੇ। ਆਪ ਜੀ ਨੇ ਗੁਰਗੱਦੀ 'ਤੇ ਸਥਾਪਨ ਕਰਨ ਸਮੇਂ ਗੁਰਗੱਦੀ ਦੇ ਚਿੰਨ੍ਹ ਤੇ ਦੋ ਤਲਵਾਰਾਂ ਬਾਬਾ ਬੁੱਢਾ ਜੀ ਨੇ ਆਪਣੇ ਪਵਿੱਤਰ ਕਰ-ਕਮਲਾਂ ਨਾਲ ਪਹਿਨਾਈਆਂ ਇਕ ਮੀਰੀ ਤੇ ਦੂਜੀ ਪੀਰੀ ਦੀ। ਅਬਦੁਲ ਤੇ ਨੱਥਾ ਢਾਢੀ ਅਕਾਲ ਤਖਤ ਤੇ ਜੋਧਿਆਂ ਦੀਆਂ ਉਸ ਸਮੇਂ ਦੀਆਂ ਵਾਰਾਂ ਬੜੇ ਉਤਸ਼ਾਹ ਨਾਲ ਗਾਇਨ ਕਰਦੇ ਰਹੇ। ਉਸ ਤੋਂ ਉਪਰੰਤ ਵੀ ਵਾਰਾਂ ਬੜੇ ਉਤਸ਼ਾਹ ਨਾਲ ਗਾਇਨ ਕਰਦੇ ਰਹੇ। ਉਸ ਤੋਂ ਉਪਰੰਤ ਵੀ ਵਾਰਾਂ ਦਾ ਵਿਕਾਸ ਜਾਰੀ ਰਿਹਾ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਮਗਰੋਂ ਤਾਂ ਬੀਰ-ਰਸ ਨੂੰ ਉਤੇਜਿਤ ਕਰਨ ਲਈ ਇਸ ਬੰਨੇ ਕੇਵਲ ਵਧੇਰੇ ਧਿਆਨ ਹੀ ਨਹੀਂ ਦਿੱਤਾ ਗਿਆ ਸਗੋਂ ਸ਼ਹੀਦਾਂ ਤੋਂ ਇਕ ਸਾਰਥਕ ਲਹਿਰ ਚਲ ਪਈ।

ਗੁਰੂ ਗੋਬਿੰਦ ਸਿੰਘ ਜੀ ਨੇ ਧਰਮ ਯੁੱਧ ਦੇ ਚਾਅ ਲਈ ਮਾਰਕੰਡੇ ਪੁਰਾਣ ਵਿਚੋਂ ਦੁਰਗਾ ਦਾ ਪਰਸੰਗ ਲੈ ਕੇ ੫੫ ਪਉੜੀਆਂ ਵਿਚ ਪ੍ਰਬੰਧ-ਕਾਵਿ ਰਾਹੀਂ ਅਨੁਵਾਦ ਕੀਤਾ ਜਿਸ ਦਾ ਨਾਂ 'ਵਾਰ ਸ੍ਰੀ ਭਗਉਤੀ ਜੀ ਕੀ' (ਚੰਡੀ ਦੀ ਵਾਰ) ਪ੍ਰਸਿੱਧ ਹੈ।

ਇਸ ਤੋਂ ਪਿਛੋਂ 'ਨਾਦਰ ਸ਼ਾਹ ਦੀ ਵਾਰ', 'ਹਕੀਕਤ ਰਾਇ ਦੀ ਵਾਰ', 'ਚੱਠਿਆਂ ਦੀ ਵਾਰ' ਆਦਿ ਕਈ ਵਾਰਾਂ ਲਿਖੀਆਂ ਗਈਆਂ। ਮਹਾਰਾਜਾ ਰਣਜੀਤ ਸਿੰਘ ਕਾਲ ਵਿਚ 'ਹਰੀ ਸਿੰਘ ਨਲੂਏ ਦੀ ਵਾਰ', 'ਹਾਸ਼ਮ ਸ਼ਾਹ ਦੀ ਵਾਰ' ਤੇ 'ਮੁਲਤਾਨ ਦੀ ਵਾਰ' ਆਦਿ ਰਚੀਆਂ ਗਈਆ। ਵਰਤਮਾਨ ਕਾਲ ਵਿਚ ਹਰਿੰਦਰ ਸਿੰਘ 'ਰੂਪ', ਵਿਧਾਤਾ ਸਿੰਘ 'ਤੀਰ', ਪ੍ਰੋ. ਮੋਹਨ ਸਿੰਘ, ਗੁਰਦੇਵ ਸਿੰਘ 'ਮਾਨ', ਹਜ਼ਾਰਾ ਸਿੰਘ 'ਗੁਰਦਾਸਪੁਰੀ' ਤੇ ਅੰਮ੍ਰਿਤਾ ਪ੍ਰੀਤਮ ਆਦਿ ਕਵੀਆਂ ਨੇ ਪੰਜਾਬੀ ਬੋਲੀ ਵਿਚ ਵੱਖ-ਵੱਖ ਵਿਸ਼ਿਆਂ 'ਤੇ ਕਈ ਵਾਰਾਂ ਲਿਖ ਕੇ ਵਾਰਾਂ ਦੇ ਇਤਿਹਾਸ ਨੂੰ ਚੋਖਾ ਅਮੀਰ ਬਣਾਇਆ। ਅਜੋਕੀਆਂ ਵਾਰਾਂ ਸਮਾਜਿਕ ਜਾਗ੍ਰਿਤੀ ਲਈ ਬਹੁਤ ਲਾਹੇਵੰਦ ਹਨ।

ਜਿਵੇਂ ਪਹਿਲਾਂ ਸਪੱਸ਼ਟ ਕੀਤਾ ਜਾ ਚੁੱਕਾ ਹੈ, ਪਉੜੀ ਵਾਰ ਦਾ ਅਨਿੱਖੜਵਾਂ ਅੰਗ ਹੈ। ਹੁਣ ਵੀ ਪਉੜੀ ਦਾ ਰੂਪ ਤੇ ਸਿਰਖੰਡੀ ਛੰਦ ਹੀ ਵਾਰਾਂ ਲਿਖਣ ਲਈ ਵਰਤਿਆ ਜਾਂਦਾ ਹੈ ਅਤੇ ਅੱਗੋਂ ਲਈ ਵੀ ਵਾਰ ਦੀ ਰੂਪ-ਰੇਖਾ ਵਿਚ ਕਿਸੇ ਕਿਸਮ ਦੀ ਕੋਈ ਤਬਦੀਲੀ ਆਉਣ ਦੀ ਕੋਈ ਸੰਭਾਵਨਾ ਨਹੀਂ।

## ਵਾਰ ਦੀ ਪਰਿਭਾਸ਼ਾ ਤੇ ਲੱਛਣ

ਵਾਰ ਉਸ ਰਚਨਾ ਨੂੰ ਆਖਿਆ ਜਾਂਦਾ ਹੈ ਜਿਸ ਵਿਚ ਕਿਸੇ ਜੁੱਧ ਦਾ ਪ੍ਰਸੰਗ ਕਵਿਤਾ ਵਿਚ ਵਰਣਨ ਕੀਤਾ ਹੋਵੇ ਤੇ ਉਹ ਪ੍ਰਸੰਗ ਨਾਇਕ ਜਾਂ ਜੋਧਿਆਂ ਦੇ ਜੱਸ ਨਾਲ ਭਰਪੂਰ ਹੋਵੇ। ਉਸ ਵਿਚੋਂ ਬੀਰ-ਰਸੀ ਕਰਤੱਵ ਬੱਦਲਾਂ ਵਾਂਗ ਗੱਜਦਾ ਹੋਵੇ ਤੇ ਬਿਜਲੀ ਵਾਂਗ ਲਿਸ਼ਕਾਰੇ ਮਾਰਦਾ ਹੋਵੇ। ਵਾਰ ਅਸਲ ਵਿਚ ਉਹ ਰਚਨਾ ਹੁੰਦੀ ਹੈ ਜਿਸ ਵਿਚ ਸੂਰਬੀਰਤਾ, ਦਲੇਰੀ, ਬਹਾਦਰੀ ਆਦਿ ਦਾ ਵਰਣਨ ਹੋਵੇ। ਵਾਰ ਵਿਚ ਆਮ ਤੌਰ 'ਤੇ ਕਵੀ ਕਿਸੇ ਸੂਰਮੇ ਦੀ ਬਹਾਦਰੀ 'ਤੇ ਕੁਰਬਾਨ ਹੁੰਦਾ ਹੋਇਆ ਉਸ ਦਾ ਜੱਸ ਗਾਉਂਦਾ ਹੈ।

ਵਾਰ ਦੋ ਪ੍ਰਕਾਰ ਦੀ ਹੁੰਦੀ ਹੈ—ਇਕ ਦਾਰਸ਼ਨਿਕ ਜਾਂ ਅਧਿਆਤਮਕ ਤੇ ਦੂਜੀ ਬ੍ਰਿਤਾਂਤਿਕ ਜਾਂ ਬੀਰ-ਰਸੀ। ਦਾਰਸ਼ਨਿਕ ਵਾਰ ਵਿਚ ਬੌਧਿਕ ਪੱਖ ਦਾ ਅਭਿਮਾਨ ਹੁੰਦਾ ਹੈ ਤੇ ਬ੍ਰਿਤਾਂਤਿਕ ਵਾਰ ਵਿਚ ਰਾਜਸੀ ਘੋਲ ਜਾਂ ਸਮਾਜ ਸੁਧਾਰ ਦੇ ਸੁਹਜ-ਸੁਆਦ ਦਾ ਪ੍ਰਗਟਾਵਾ ਕੀਤਾ ਜਾਂਦਾ ਹੈ। ਵਾਰ ਵਿਚ ਦੋ ਧੜਿਆਂ ਦਾ ਪਰਸਪਰ ਨਿਰੂਪਣ ਕੀਤਾ ਜਾਂਦਾ ਹੈ। ਪਰੰਪਰਾਗਤੀ ਅਰਥਾਂ ਵਿਚ ਵਾਰ ਇਕ ਬਾਹਰ ਮੁੱਖੀ ਕਾਵਿ-ਰੂਪ ਹੈ।

ਵਾਰ ਦਾ ਕਰਤਾ ਦੋ ਧੜਿਆਂ ਦੀ ਲੜਾਈ ਅਥਵਾ ਯੁੱਧ ਚਿਤਰਾਂ ਨੂੰ ਬਿਨਾਂ ਕਿਸੇ ਪੱਖਪਾਤ ਤੋਂ ਉਲੀਕਦਾ ਹੈ।

ਬੀਰ ਰਸੀ ਵਾਰ ਵਿਚ ਪ੍ਰਧਾਨਤਾ ਭਾਵੇਂ ਬੀਰ ਰਸੀ ਦੀ ਹੁੰਦੀ ਹੈ ਪਰ ਇਸ ਦੇ ਨਾਲ ਰਸ ਪਰਿਵਰਤਨ ਲਈ ਦੂਜੇ ਜਜਬੇ ਹਾਸ-ਰਸ, ਨਿੰਦਾ, ਕਰੁਣਾ ਆਦਿ ਵੀ ਆ ਜਾਂਦੇ ਹਨ। ਵਾਰ ਕਿਉਂਕਿ ਕਵਿਤਾ ਦਾ ਭੇਦ ਹੈ, ਇਸ ਲਈ ਇਸ ਵਿਚ ਉੱਚੀ ਕਵਿਤਾ ਦੇ ਸਾਰੇ ਗੁਣ ਅਲੰਕਾਰ, ਸ਼ਬਦ-ਚਿੱਤਰ, ਨਾਟਕੀ ਰੰਗ ਵੀ ਵਰਤੇ ਜਾਂਦੇ ਹਨ। ਨਾਇਕ ਦਾ ਸੰਕਲਪ, ਪਾਤਰ ਉਸਾਰੀ, ਵਿਸ਼ੇ ਤੇ ਸ਼ੈਲੀ ਆਦਿ ਸਮੂਹ ਪੱਖਾਂ ਨੂੰ ਸੰਸਾਰ ਸਾਹਮਣੇ ਵਿਅਕਤ ਕੀਤਾ ਜਾਂਦਾ ਹੈ।

# ਚੰਡੀ ਦੀ ਵਾਰ ਦਾ ਸੰਕਲਪ

ਗੁਰੂ ਕਾਲ ਵਿਚ ਭਾਰਤ ਵਾਸੀਆਂ ਦੀ ਅਜਿਹੀ ਹਾਲਤ ਹੋ ਚੁੱਕੀ ਸੀ ਕਿ ਰਾਜੇ ਕਸਾਈ ਬਣੇ ਹੋਏ ਸਨ ਤੇ ਧਰਮ ਖੰਭ ਲਾ ਕੇ ਉੱਡ ਚੁਕਿਆ ਸੀ। ਰਾਜ ਦੀ ਹੈਂਕੜ ਵਿਚ ਜਨਤਾ 'ਤੇ ਕਈ ਪ੍ਰਕਾਰ ਦੇ ਅਤਿਆਚਾਰ ਢਾਹੇ ਜਾ ਰਹੇ ਸਨ। ਮਹਾਤਮਾ ਬੁੱਧ ਦੇ ਪ੍ਰਚਾਰ ਨੇ ਜੀਵ-ਹੱਤਿਆ ਦਾ ਐਨਾ ਭੈ ਭਰ ਦਿੱਤਾ ਸੀ ਕਿ ਲੋਕਾਂ ਅੰਦਰ ਅਣਖ ਦੀ ਕਣੀ ਨਾ ਮਾਤਰ ਹੀ ਰਹਿ ਗਈ ਸੀ। ਮਨੁੱਖਾਂ ਨੂੰ ਤੇ ਕਿਤੇ ਰਿਹਾ ਪੈਰ ਤਲੇ ਕੀੜੀ ਵੀ ਮਰ ਜਾਵੇ ਤਾਂ ਬੜਾ ਪਾਪ ਸਮਝਿਆ ਜਾਂਦਾ ਸੀ। ਗੁਰੂ ਜੀ ਨੇ ਸੱਚ ਦਾ ਪ੍ਰਚਾਰ ਕੀਤਾ ਤੇ ਲੋਕਾਂ ਅੰਦਰ ਜਾਗ੍ਰਿਤੀ ਲਿਆਂਦੀ। ਆਪ ਜੀ ਨੇ ਦੱਸਿਆ ਕਿ ਸ਼੍ਰੀ ਰਾਮ ਚੰਦਰ ਜੀ ਅਵਤਾਰ ਸਨ ਅਤੇ ਉਨ੍ਹਾਂ ਨੇ ਦਹਸਿਰ (ਰਾਵਣ) ਨੂੰ ਮਾਰਿਆ। ਸ਼੍ਰੀ ਕ੍ਰਿਸ਼ਨ ਜੀ ਨੇ ਆਪਣੇ ਮਾਮੇ ਕੰਸ ਨੂੰ ਕੇਸਾਂ ਤੋਂ ਫੜ ਕੇ ਮਾਰਿਆ। ਅਰਜਨ ਨੇ ਆਪਣੇ ਕਰਤੱਵ ਦੀ ਪਾਲਨਾ ਕਰਦੇ ਹੋਏ ਆਪਣੇ ਸੰਬੰਧੀਆਂ ਨੂੰ ਮਾਰਿਆ। ਸੋ ਆਪਣੇ ਕਰਤੱਵ ਦਾ ਪਾਲਣ ਕਰਨਾ, ਗਰੀਬਾਂ ਦੀ ਰੱਖਿਆ ਲਈ ਆਪਣੀ ਆਹੂਤੀ ਦੇਣੀ, ਸਭ ਤੋਂ ਵੱਡਾ ਧਰਮ ਹੈ। ਜੇ ਇਸ ਤਰ੍ਹਾਂ ਦਾ ਕਰਮ ਕਰਨਾ ਪਾਪ ਰੂਪ ਹੁੰਦਾ ਤਾਂ ਅੱਜ ਸ੍ਰੀ ਰਾਮ ਚੰਦਰ ਤੇ ਕ੍ਰਿਸ਼ਨ ਜੀ ਦੀ ਪੂਜਾ ਨਾ ਹੁੰਦੀ। ਗੁਰੂ ਜੀ ਨੇ ਭਾਰਤੀਆਂ ਦੇ ਢਹਿੰਦੇ ਹੌਸਲਿਆਂ ਨੂੰ ਚੜ੍ਹਦੀ ਕਲਾ ਵਿਚ ਪਲਟਣ ਲਈ ਇਹ ਬਚਿੱਤਰ ਪ੍ਰਸੰਗ ਚੁਣਿਆ। ਆਪ ਜੀ ਨੇ ਅੰਮ੍ਰਿਤ ਕਲਾ ਨਾਲ ਮੁਰਦਿਆਂ ਵਿਚ ਮਰਦਾਊ-ਪੁਣਾ ਭਰ ਕੇ ਚੇਤੰਨਤਾ ਲਿਆਂਦੀ ਤੇ ਮੁਰਦਾ ਅਣਖ ਨੂੰ ਸੁਰਜੀਤ ਕੀਤਾ।

ਦੇਵੀ ਤੇ ਦੈਂਤਾਂ ਦੇ ਭਿਆਨਕ ਯੁੱਧ ਵਿਚ ਇੰਨਾ ਬੀਰ-ਰਸ ਭਰ ਦਿੱਤਾ ਕਿ ਪੜ੍ਹਨ ਤੇ ਸੁਣਨ ਸਾਰ ਹੀ ਮਨੁੱਖ ਦਾ ਖ਼ੂਨ ਉਬਾਲੇ ਖਾਣ ਲੱਗ ਜਾਂਦਾ ਹੈ। ਗੁਰੂ ਜੀ ਨੇ ਸਮੂਹ ਹਿੰਦ-ਵਾਸੀਆਂ ਵਿਚ ਤੇ ਖ਼ਾਸ ਕਰਕੇ ਸਿੱਖ ਪੰਥ ਦੇ ਗੱਭਰੂਆਂ ਵਿਚ ਬੀਰ-ਰਸ ਭਰਨ ਲਈ ਇਸ ਵਾਰ ਦੀ ਚੋਣ ਕੀਤੀ। ਸਦੀਆਂ ਦੀਆਂ ਪ੍ਰਚਲਤ ਰੀਤਾਂ ਵਿਚ ਪਰਿਵਰਤਨ ਲਿਆਉਣਾ ਕੋਈ ਮਾਮੂਲੀ ਕੰਮ ਨਹੀਂ ਹੁੰਦਾ ਜਦੋਂ ਤਕ ਇਕ ਬੱਚਾ ਮੁਹਾਰਨੀ ਨਹੀਂ ਪੜ੍ਹ ਸਕਦਾ, ਉਸ ਦੇ ਹੱਥਾਂ ਵਿਚ ਵੱਡੇ-ਵੱਡੇ ਫਿਲਾਸਫੀ ਵਾਲੇ ਗ੍ਰੰਥ ਦੇਣ ਦਾ ਕੀ ਮੰਤਵ ਹੋ ਸਕਦਾ ਹੈ? ਗੁਰੂ ਜੀ ਭਾਰਤ ਦੇ ਇਤਿਹਾਸਕ ਤੇ ਮਿਥਿਹਾਸਕ ਵਿਰਸੇ ਤੋਂ ਚੰਗੀ ਤਰ੍ਹਾਂ ਜਾਣੂ ਸਨ ਕਿਉਂਕਿ ਆਪ ਬ੍ਰਿਜਭਾਸ਼ਾ, ਸੰਸਕ੍ਰਿਤ, ਫਾਰਸੀ ਦੇ ਮਹਾਨ ਵਿਦਵਾਨ ਤੇ ਉੱਚ ਕੋਟੀ ਦੇ ਕਵੀ ਸਨ। ਆਪ ਹਰ ਕਲਾ ਵਿਚ ਨਿਪੁੰਨ ਸਨ। ਆਪ ਮਨੋਵਿਗਿਆਨੀਆਂ ਵਾਂਗ ਇਹ ਜਾਣਦੇ ਸਨ ਕਿ ਮਿਥਿਹਾਸ ਵਿਚੋਂ ਚੁਣੀ ਕਥਾ ਲੋਕਾਂ ਨੂੰ ਚੰਗੀ ਤਰ੍ਹਾਂ ਹਲੂਣਾ ਦੇ ਸਕਦੀ ਹੈ। ਭਰਮਾਂ ਵਿਚ ਭੁੱਲੇ ਹੋਏ ਲੋਕਾਂ ਨੂੰ ਦੁਰਗਾ ਤੇ ਕਾਲਕਾ ਦੇਵੀ ਦੀ ਅਸਲੀਅਤ ਦਾ ਪਤਾ ਹੀ ਨਹੀਂ ਸੀ। ਜੇਕਰ ਭਾਰਤ ਵਾਸੀ ਇਨ੍ਹਾਂ ਦੇਵੀਆਂ ਦੀ ਮਹੱਤਤਾ ਤੋਂ ਜਾਣੂ ਹੁੰਦਾ ਤਾਂ ਉਹ ਇਨ੍ਹਾਂ ਦੀ ਪੂਜਾ ਵਿਚ ਪਰਵਿਰਤ ਨਾ ਹੁੰਦੇ। ਇਨ੍ਹਾਂ ਦੀ ਬੀਰਤਾ ਤੋਂ ਸਿੱਖਿਆ ਲੈਂਦੇ ਹੋਏ ਇਹ ਭੁਲੇਖਾ ਨਹੀਂ ਖਾਣਾ ਚਾਹੀਦਾ ਕਿ ਗੁਰੂ ਜੀ ਨੇ ਮਿਥਿਹਾਸਕ

ਕਹਾਣੀ ਦਾ ਅਨੁਵਾਦ ਕਵਿਤਾ ਰਾਹੀਂ ਕਰਕੇ ਮਿਥਿਹਾਸਕ ਕਹਾਣੀ ਦੀ ਪੁਸ਼ਟੀ ਕੀਤੀ ਹੈ। ਸਗੋਂ ਇਸ ਦ੍ਰਿਸ਼ਟੀਕੋਣ ਨੂੰ ਮੁਖ ਰੱਖਣਾ ਚਾਹੀਦਾ ਹੈ ਕਿ ਗੁਰੂ ਜੀ ਨਿਰੋਲ ਸੱਚ ਦੇ ਪੁਜਾਰੀ ਸਨ। ਜਾਗਤਿ-ਜੋਤਿ ਦੇ ਧਿਆਨ-ਧਾਰੀ ਸਨ ਇਸ ਲਈ ਆਪ ਜੀ ਨੇ ਖਾਲਸਾ ਪਦ ਦੀ ਪਰਿਭਾਸ਼ਾ ਨੂੰ ਇਉਂ ਵਿਅਕਤ ਕੀਤਾ ਹੈ—

ਜਾਗਤਿ ਜੋਤਿ ਜਪੈ ਨਿਸ ਬਾਸੁਰ,
ਏਕ ਬਿਨਾ ਮੱਟ ਨੈਕ ਨ ਆਨੈ॥
ਪੂਰਨ ਪ੍ਰੇਮ ਪ੍ਰਤੀਤ ਸਜੈ,
ਬ੍ਰਤ ਗੋਰ ਮੜੀ ਮਟ ਭੂਲ ਨਾ ਮਾਨੈ॥
ਤੀਰਥ ਦਾਨ ਦਇਆ ਤਪ ਸੰਜਮ,
ਏਕ ਬਿਨਾ ਨਹ ਏਕ ਪਛਾਨੈ॥
ਪੂਰਨ ਜੋਤਿ ਜਗੈ ਘਟ ਮੈ,
ਤਬ ਖ਼ਾਲਸ, ਤਾਹਿ ਨਖ਼ਾਲਸ ਜਾਨੈ॥

(੩੩ ਸਵੱਈਏ, ਪਾ. ੧੦)

ਗੁਰੂ ਜੀ ਦਾ ਮੁਖ ਮੰਤਵ ਇਹ ਸੀ ਕਿ ਜਦੋਂ ਧਰਮ ਯੁੱਧ ਲਈ ਕੋਈ ਵੰਗਾਰੇ ਤਾਂ ਇਕ ਨਵੀਂ ਨਰੋਈ ਕੌਮ ਨੂੰ ਇੰਨਾ ਸਮਰੱਥ ਹੋਣਾ ਚਾਹੀਦਾ ਹੈ ਕਿ ਉਹ ਕਿਸੇ ਵੀ ਅਨਿਆਂ ਦਾ ਡੱਟ ਕੇ ਮੁਕਾਬਲਾ ਕਰ ਸਕੇ। ਸੋ ਗੁਰੂ ਜੀ ਦਾ ਬੀਰ-ਰਸ ਭਰ ਕੇ ਜ਼ੁਲਮ ਤੇ ਜਬਰ ਦਾ ਟਾਕਰਾ ਕਰਨ ਤੋਂ ਸਿਵਾ ਹੋਰ ਕੋਈ ਵੀ ਸੰਕਲਪ ਨਹੀਂ ਸੀ। ਇਹ ਤੱਥ ਹੇਠ ਲਿਖੇ ਸਵੱਈਏ ਤੋਂ ਪ੍ਰਗਟ ਹੁੰਦਾ ਹੈ—

ਧੰਨ ਜੀਓ ਤਿਹ ਕੋ ਜਗ ਮੈ,
ਮੁਖ ਤੇ ਹਰਿ, ਚਿਤ ਮੈਂ ਜੁਧ ਬਿਚਾਰੈ॥
ਦੇਹ ਅਨਿਤ, ਨ ਨਿੱਤ ਰਹੈ,
ਜਸ ਨਾਵ ਚੜ੍ਹੈ, ਭਵ ਸਾਗਰ ਤਾਰੈ॥
ਧੀਰਜ ਧਾਮ ਬਨਾਇ ਇਹੈ ਤਨ,
ਬੁਧਿ ਸੁ ਦੀਪਕ ਜਿਉ ਉਜੀਆਰੈ॥
ਗਿਆਨਹਿ ਕੀ ਬਢਨੀ ਮਨਹੁ ਹਾਥ ਲੈ,
ਕਾਤਰਤਾ ਕੁਤਵਾਰ ਬਹਾਰੈ॥

(ਕ੍ਰਿਸ਼ਨਅਵਤਾਰ)

ਚੰਡੀ ਦੀ ਜੁੱਧ ਕਥਾ ਦਾ ਪ੍ਰਸੰਗ ਪੜ੍ਹ ਕੇ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਧਰਮ ਯੁੱਧ ਦੇ ਚਾਅ ਲਈ ਆਗਾਮੀ ਪੀੜ੍ਹੀਆਂ ਲਈ ਇਹ ਉਲੱਥਾ ਪੰਜਾਬੀ ਕਾਵਿ ਵਿਚ ਕੀਤਾ ਹੈ ਜਿਵੇਂ ਕਿ ਆਪ ਜੀ ਨੇ 'ਭਗਵਤ ਪੁਰਾਣ' ਦੇ ਦਸਵੇਂ ਅਧਿਆਇ ਦਾ ਅਨੁਵਾਦ ਕਰਨ ਸਮੇਂ ਉਸ ਦਾ ਮੁਖ ਮੰਤਵ ਪ੍ਰਗਟ ਕਰ ਦਿੱਤਾ—

ਦਸਮ ਕਥਾ ਭਗੌਤ ਕੀ, ਭਾਖਾ ਕਰੀ ਬਨਾਇ।
ਅਵਰ ਬਾਸਨਾ ਨਾਹਿ ਪ੍ਰਭ, ਧਰਮ ਜੁੱਧ ਕੇ ਚਾਇ॥

# ਚੰਡੀ ਦੀ ਵਾਰ ਦਾ ਲਿਖਣ ਮਨੋਰਥ

ਗੁਰੂ ਗੋਬਿੰਦ ਸਿੰਘ ਜੀ ਦਾ ਯੁੱਗ ਜਗੀਰਦਾਰੀ ਤੇ ਰਜਵਾੜਾ ਸ਼ਾਹੀ ਦੇ ਜ਼ੁਲਮਾਂ ਤੇ ਧਾਰਮਿਕ ਸੰਕੀਰਨਤਾ ਦੇ ਸਿਖਰ ਦਾ ਯੁੱਗ ਸੀ। ਇਸ ਕਾਲ ਵਿਚ ਸਾਧਾਰਨ ਹਿੰਦੂ ਜਨਤਾ ਦਾ ਨਾ ਧਰਮ ਸੁਰੱਖਿਅਤ ਸੀ, ਨਾ ਇੱਜ਼ਤ। ਨਾ ਉਸ ਪਾਸ ਸਮਾਜਿਕ ਸੁਤੰਤਰਤਾ ਸੀ, ਨਾ ਰਾਜਸੀ ਹੱਕ ਤੇ ਨਾ ਹੀ ਮਾਨਸਿਕ ਸੰਤੋਖ ਸੀ। ਰਾਜਸੀ ਇਨਸਾਫ, ਧਾਰਮਿਕ-ਸੁਤੰਤਰਤਾ ਤੇ ਸਮਾਜਿਕ-ਬਰਾਬਰੀ ਦੇ ਹੱਕ ਪ੍ਰਪਾਤ ਕਰਨ ਲਈ ਗੁਰੂ ਅਰਜਨ ਦੇਵ ਜੀ ਤੇ ਗੁਰੂ ਤੇਗ ਬਹਾਦਰ ਜੀ ਦੇ ਬਲੀਦਾਨਾਂ ਨੇ ਹਿੰਦੂ ਜਾਤੀ ਤੇ ਇਸ ਦੇ ਸਿੱਖ ਰਖਵਾਲਿਆਂ ਨੂੰ ਇਹ ਮਹਿਸੂਸ ਕਰਵਾ ਦਿੱਤਾ ਕਿ ਦੋ ਸੌ ਸਾਲ ਤੋਂ ਚਲੀ ਆ ਰਹੀ ਸ਼ਾਂਤਮਈ ਭਗਤੀ ਲਹਿਰ ਨੂੰ ਹੁਣ ਸ਼ਕਤੀ ਲਹਿਰ ਵਿਚ ਬਦਲਣ ਦੀ ਲੋੜ ਹੈ ਤੇ ਸਮੇਂ ਦੀ ਇਸ ਜ਼ਰੂਰਤ ਨੂੰ ਮਹਿਸੂਸ ਕਰਕੇ ਗੁਰੂ ਗੋਬਿੰਦ ਸਿੰਘ ਜੀ ਨੇ ਫਰਮਾਇਆ—

ਦੇਹ ਸਿਵਾ ਬਰ ਮੋਹਿ ਇਹੈ,
ਸ਼ੁਭ ਕਰਮਨ ਤੇ ਕਬਹੂੰ ਨ ਟਰੋਂ।
ਨਾ ਡਰੋਂ ਅਰਿ ਸੋਂ ਜਬ ਜਾਇ ਲਰੋਂ,
ਨਿਸ਼ਚੈ ਕਰ ਅਪਣੀ ਜੀਤ ਕਰੋਂ।
ਅਰ ਸਿੱਖ ਹੋਂ ਅਪਨੇ ਹੀ ਮਨ ਕੋ,
ਇਹ ਲਾਲਚ ਹਉਂ ਗੁਨ ਤਉਂ ਉਚਰੋ।
ਜਬ ਆਵ ਕੀ ਅਉਧ ਨਿਦਾਨ ਬਨੈ,
ਅਤਿ ਹੀ ਰਨ ਮੈਂ ਤਬ ਜੂਝ ਮਰੋਂ।

ਗੁਰੂ ਗੋਬਿੰਦ ਸਿੰਘ ਜੀ ਨੇ ਸਮੇਂ ਦੀ ਅਵਾਜ਼ ਨੂੰ ਪਛਾਣ ਕੇ ਸ਼ੁਭ ਕਰਮਾਂ ਲਈ ਦੁਸ਼ਮਣ ਨਾਲ ਜੂਝਣ ਤੇ ਆਪਣੀ ਜਿੱਤ ਦਾ ਜੀਵਨ ਉਦੇਸ਼ ਬਣਾਇਆ 'ਤੇ ਆਪਣੇ ਇਸ ਮਨੋਰਥ ਦਾ ਸੰਕੇਤ ਆਪ ਨੇ ਹੋਰ ਕਈ ਥਾਵਾਂ 'ਤੇ ਵੀ ਕੀਤਾ ਹੈ ਜਿਵੇਂ—

ਹਮ ਇਹ ਕਾਜ ਜਗਤ ਮੋ ਆਏ॥
ਧਰਮ ਹੇਤ ਗੁਰਦੇਵ ਪਠਾਏ॥
ਜਹਾਂ ਤਹਾਂ ਤੁਮ ਧਰਮ ਬਿਥਾਰੋ॥
ਦੁਸਟ ਦੋਖੀਅਨ ਪਕਰਿ ਪਛਾਰੋ॥
ਯਾਹੀ ਕਾਜ ਧਰਾ ਹਮ ਜਨਮੰ॥
ਸਮਝ ਲੇਹੁ ਸਾਧੂ ਸਭ ਮਨਮੰ॥
ਧਰਮ ਚਲਾਵਨ ਸੰਤ ਉਬਾਰਨ॥
ਦੁਸਟ ਸਭਨ ਕੋ ਮੂਲ ਉਪਾਰਨ॥

ਉਪਰਲੀ ਸਾਰੀ ਚਰਚਾ ਤੋਂ ਸਪੱਸ਼ਟ ਹੈ ਕਿ ਗੁਰੂ ਸਾਹਿਬ ਖਾਲਸੇ ਦੇ ਨਿਰੰਕਾਰੀ ਸ਼ਕਤੀ 'ਤੇ ਭਰੋਸੇ ਨੂੰ ਵਧਾ ਕੇ ਖਾਲਸੇ ਦੇ ਹੱਥੋਂ ਮੁਗਲਾ-ਪਠਾਣਾਂ ਦਾ ਨਾਸ਼ ਕਰਵਾਉਣਾ ਚਾਹੁੰਦੇ ਸਨ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਵਾਰ ਰਾਹੀਂ ਇਹ ਵੀ ਪ੍ਰੇਰਣਾ ਦਿੱਤੀ ਹੈ ਕਿ ਦੇਸ਼ ਦੇ ਮਰਦ ਤੇ ਇਸਤਰੀਆਂ ਆਪਣੇ ਹੱਕਾਂ ਦੀ ਪ੍ਰਾਪਤੀ ਲਈ ਘੋਲ ਕਰਦੇ ਰਹਿਣ।

'ਚੰਡੀ ਦੀ ਵਾਰ' ਦਸਮ ਗ੍ਰੰਥ ਦਾ ਇਕ ਹਿੱਸਾ ਹੈ। ਸਮੁੱਚੇ ਦਸਮ ਗ੍ਰੰਥ ਲਿਖਣ ਦਾ ਮਨੋਰਥ ਦੱਸਦੇ ਹੋਏ ਗੁਰੂ ਸਾਹਿਬ ਕਹਿੰਦੇ ਹਨ—

**ਦਸਮ ਕਥਾ ਭਗਉਤ ਕੀ, ਭਾਖਿਆ ਕਰੀ ਬਨਾਇ॥**
**ਅਵਰਿ ਵਾਸਨਾ ਨਾਹਿ ਮੋਹਿ, ਧਰਮ ਯੁਧ ਕੈ ਚਾਇ॥**

ਭਾਵ ਇਹ ਕਿ ਆਪ ਨੇ ਆਪਣੇ ਅਨੁਯਾਈਆਂ ਵਿਚ ਧਰਮ ਯੁੱਧ ਦੀ ਭਾਵਨਾ ਭਰਨ ਲਈ ਹੀ 'ਦਸਮ ਗ੍ਰੰਥ' ਤੇ 'ਚੰਡੀ ਦੀ ਵਾਰ' ਦੇ ਅਨੁਵਾਦ ਕੀਤੇ ਤੇ ਕਰਾਏ ਤਾਂ ਜੋ ਇਨ੍ਹਾਂ ਯੁੱਧਾਂ ਦੇ ਮੌਕਿਆਂ 'ਤੇ ਗਾਏ ਜਾ ਸਕਣ ਅਤੇ ਚੰਡੀ ਦੀ ਕਥਾ ਸੁਣ ਕੇ ਦੁਸ਼ਮਣਾਂ ਦੇ ਦਿਲ ਦਹਿਲ ਜਾਣ, ਸਿੱਖਾਂ ਦੇ ਹਿਰਦੇ ਸਾਹਸ ਨਾਲ ਭਰ ਜਾਣ ਅਤੇ ਸੂਰਬੀਰਾਂ ਦਾ ਉਤਸ਼ਾਹ ਦੁਗਣਾ ਹੋ ਜਾਵੇ। ਜੇ ਇਕ ਇਸਤਰੀ ਬਹਾਦਰੀ ਦੇ ਇੰਨੇ ਕਾਰਨਾਮੇ ਦਿਖਾ ਸਕਦੀ ਹੈ ਤਾਂ ਇਕ ਸੂਰਬੀਰ ਯੋਧੇ ਕੀ ਕੁਝ ਨਹੀਂ ਕਰ ਸਕਦੇ? ਉਨ੍ਹਾਂ ਨੂੰ ਆਪਣੀ ਮਰਦਾਨਗੀ ਦੇ ਕਰਤੱਬ ਕਰ ਦਿਖਾਉਣੇ ਚਾਹੀਦੇ ਹਨ।

# ਚੰਡੀ ਦੀ ਵਾਰ ਦਾ
# ਸਮਾਜਕ ਸਿਰਜਨਾ ਉਤੇ ਪ੍ਰਭਾਵ

ਸਾਹਿਤ ਤੇ ਸਮਾਜ ਦਾ ਪਰਸਪਰ ਗੂੜ੍ਹਾ ਸੰਬੰਧ ਹੈ। ਇਸ ਸਚਾਈ ਨੂੰ ਹਰ ਕੋਈ ਸਵੀਕਾਰਦਾ ਹੈ ਕਿ ਸਾਹਿਤਕਾਰ ਸਮੇਂ ਦੀਆਂ ਸਮਾਜਿਕ ਪ੍ਰਸਥਿਤੀਆਂ ਤੋਂ ਪਰ੍ਹੇ ਨਹੀਂ ਹੁੰਦਾ, ਸਗੋਂ ਨੇੜੇ ਹੁੰਦਾ ਹੈ। ਉਸ ਨੂੰ ਪਤਾ ਹੁੰਦਾ ਹੈ ਕਿ ਸਮਾਜ ਵਿਚ ਰਹਿ ਕੇ ਲੋਕ-ਹਿੱਤਾਂ ਦੀ ਰਾਖੀ ਕਿਵੇਂ ਕਰਨੀ ਹੈ? ਧਰਮ ਨੂੰ ਕਿਵੇਂ ਬਿਸਥਾਰਨਾ ਹੈ ਅਤੇ ਧਰਮ ਦੇ ਦੋਖੀਆਂ ਨੂੰ ਕਿਵੇਂ ਪਛਾੜਨਾ ਹੈ। ਇਸ ਉਦੇਸ਼ ਨੂੰ ਮੁਖ ਰੱਖਦੇ ਹੋਏ ਗੁਰੂ ਸਾਹਿਬਾਨ ਨੇ ਮਨੁੱਖੀ ਲਕਸ਼ ਨੂੰ ਲਿਸ਼ਕਾਇਆ ਹੈ। ਲੋਕਾਂ 'ਚੋਂ ਨਿਰਬਲਤਾ ਕੱਢ ਕੇ ਮਰਦਾਊ-ਪੁਣਾ ਤੇ ਭਰੋਸੇ ਵਾਲੀ ਭਾਵਨਾ ਭਰੀ ਹੈ। ਇਹ ਰਚਨਾ ਯੋਧਿਆਂ ਨੂੰ ਦ੍ਰਿੜ ਸੰਕਲਪ ਤੇ 'ਨਿਸਚੈ ਕਰਿ ਅਪਨੀ ਜੀਤ ਕਰੋ' ਦਾ ਸੰਦੇਸ਼ਾ ਦੇ ਕੇ ਜੋਸ਼ ਭਰਕੇ ਰਾਜ ਪ੍ਰਾਪਤੀ ਲਈ ਆਸਵੰਦ ਬਣਾਉਂਦੀ ਹੈ :

**ਕੋਈ ਕਿਸੇ ਕੋ ਰਾਜ ਨ ਦੈ ਹੈ॥**
**ਜੋ ਲੈ ਹੈ ਨਿਜ ਬਲ ਸੇ ਲੈ ਹੈ॥**

ਇਸੇ ਤਰ੍ਹਾਂ ਇਹ ਆਸ ਯੁੱਧ-ਭੂਮੀ ਦੇ ਆਦਰਸ਼ ਨੂੰ ਅੱਖੋਂ ਉਹਲੇ ਨਹੀਂ ਹੋਣ ਦਿੰਦੀ, ਸਗੋਂ ਮਨੁੱਖ ਨੂੰ ਆਪਣੇ ਹੱਕਾਂ ਦੀ ਪ੍ਰਾਪਤੀ ਲਈ ਵੰਗਾਰਦੀ ਹੈ। ਇਸ ਵਾਰ ਦੇ ਪ੍ਰਵੇਸ਼ ਨਾਲ ਸਮਾਜ ਵਿਚ ਇਸਤਰੀ ਜਾਤੀ ਦਾ ਸਿਰ ਉੱਚਾ ਹੋਇਆ ਹੈ ਕਿਉਂਕਿ ਇਸ ਵਿਚ ਇਸਤਰੀ ਨੂੰ ਇਕ ਨਾਇਕ ਦੇ ਰੂਪ ਵਿੱਚ ਪੇਸ਼ ਕੀਤਾ ਗਿਆ ਹੈ। ਰੱਬੀ ਸ਼ਕਤੀ ਵਿਚ ਦ੍ਰਿੜ ਵਿਸ਼ਵਾਸ ਰੱਖਣ ਲਈ ਇਸ ਵਾਰ ਨੇ ਸਮਾਜ ਨੂੰ ਨਰੋਈ ਸੇਧ ਦਿੱਤੀ ਹੈ।

# ਚੰਡੀ ਦੀ ਵਾਰ- ਰਚਨਾ ਕਾਲ ਬਾਰੇ

ਇਹ ਗੱਲ ਕਿਸੇ ਤੋਂ ਲੁਕੀ ਛੁਪੀ ਨਹੀਂ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਧਾਰਮਿਕ, ਸਮਾਜਿਕ ਅਤੇ ਆਰਥਿਕ ਮੰਦਵਾੜੇ ਨੂੰ ਨਵੀਆਂ ਕੀਮਤਾਂ ਨਾਲ ਪਛਾੜਿਆ। ਸਮਾਜ ਦੇ ਲਤਾੜੇ ਹੋਏ ਵਰਗਾਂ ਨੂੰ ਅੰਮ੍ਰਿਤ ਦੇ ਛੱਟਿਆਂ ਨਾਲ ਸੁਰਜੀਤ ਕਰ ਕੇ ਸੰਤ-ਸਿਪਾਹੀ ਬਣਾਇਆ। ਬੀਰ-ਰਸ ਦੀ ਉਤੇਜਨਾ ਲਈ ਸ਼ਸਤਰ ਵਿਦਿਆ ਦਾ ਅਭਿਆਸ ਚਾਲੂ ਕੀਤਾ ਅਤੇ ਹਰ ਸਿੱਖ ਦੇ ਹਿਰਦੇ ਵਿੱਚ ਰਣਜੀਤ ਨਗਾਰੇ ਤੇ ਚੋਟ ਲਾਉਣ ਦਾ ਸਾਹਸ ਭਰਿਆ। ਆਪ ਜੀ ਨੇ ਲਤਾੜੀ ਹੋਈ ਜਨਤਾ ਨੂੰ ਧਰਮਸ਼ੀਲ ਤੇ ਕਰਮਸ਼ੀਲ ਬਣਾਉਣ ਲਈ ਸੁੰਦਰ ਸਾਹਿਤ ਦੀ ਰਚਨਾ ਕਰਵਾਈ। ਆਪ ਜੀ ਨੂੰ ਪਿਤਾ ਗੁਰੂ ਤੇਗ ਬਹਾਦਰ ਜੀ ਦੇ ਜੋਤਿ ਜੋਤ ਸਮਾਉਣ ਮਗਰੋਂ ਛੋਟੀ ਉਮਰ ਵਿੱਚ ਹੀ ਗੁਰਗੱਦੀ ਦੀ ਸਾਰੀ ਜ਼ਿੰਮੇਵਾਰੀ ਸੰਭਾਲਣੀ ਪੈ ਗਈ ਅਤੇ ਸਮੇਂ ਦੇ ਮੁਤਾਬਿਕ ਆਪ ਜੀ ਨੇ ਸਿੱਖਾਂ ਨੂੰ ਸ਼ਸਤਰਾਂ ਨਾਲ ਸਨਧਬਧ ਕਰਨ ਦਾ ਉਦਮ ਤੇ ਉਪਰਾਲਾ ਕੀਤਾ। ਖੰਡਾ ਖੜਕਾਉਣ ਦੀ ਜਾਚ ਸਿਖਾਈ। ਫਿਰ ਬੀਰ ਰਸੀ ਭਾਵਨਾ ਦੀ ਜਾਗ੍ਰਤੀ ਲਈ ਆਪਣੀ ਛਤਰ ਛਾਇਆ ਹੇਠਾਂ ਕਵੀ ਦਰਬਾਰਾਂ ਦਾ ਸਿਲਸਿਲਾ ਸ਼ੁਰੂ ਕੀਤਾ। ਜਿਥੇ ਢਾਢੀ ਬੀਰ ਰਸੀ ਵਾਰਾਂ ਵਜਦ ਵਿੱਚ ਆ ਕੇ ਗਾਉਂਦੇ ਤੇ ਸੁਣਾਉਂਦੇ ਸਨ ਉਥੇ ਕਵੀ ਜਨ ਵਾਰਾਂ ਬਣਾਉਂਦੇ ਸਨ ਜੋ ਸੈਨਕਾਂ ਦੇ ਹੌਂਸਲੇ ਵਧਾਉਣ ਤੇ ਉਤਸ਼ਾਹ ਪੈਦਾ ਕਰਨ ਵਾਲੀਆਂ ਹੁੰਦੀਆਂ ਸਨ।

ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਗੁਰ ਸਾਹਿਬ ਸੰਨ ੧੬੮੪ ਈ. ਵਿੱਚ ਰਿਆਸਤ ਨਾਹਨ ਵਿਚ ਗਏ। ਗੁਰਦੁਆਰਾ ਪਾਉਂਟਾ ਸਾਹਿਬ ਵਾਲੇ ਅਸਥਾਨ 'ਤੇ ਲਗਭਗ ਤਿੰਨ ਸਾਲ ਰਹੇ। ਉਥੇ ਆਪ ਜੀ ਨੇ ੫੨ ਕਵੀ ਰਖੇ ਜਿਨ੍ਹਾਂ ਨੇ ਕਈ ਸਾਹਿਤਕ ਗ੍ਰੰਥਾਂ ਦੇ ਉਤਾਰੇ ਕੀਤੇ ਅਤੇ ਨਵਾਂ ਸਾਹਿਤ ਰਚਿਆ। ਗੁਰੂ ਸਾਹਿਬ ਨੇ 'ਜਾਪ ਸਾਹਿਬ', 'ਅਕਾਲ ਉਸਤਤਿ' ਆਦਿ ਕਈ ਪ੍ਰਸਿੱਧ ਬਾਣੀਆਂ ਇਸ ਸਮੇਂ ਵਿੱਚ ਰਚੀਆਂ। 'ਚੰਡੀ ਚਰਿਤ੍ਰ' ਤੇ 'ਚੰਡੀ ਦੀ ਵਾਰ' ਆਦਿ ਇਹ ਰਚਨਾਵਾਂ ਵੀ ਭੰਗਾਣੀ ਦੇ ਯੁੱਧ ਤੋਂ ਕੁਝ ਚਿਰ ਪਹਿਲਾਂ ਇਸੇ ਅਸਥਾਨ ਤੇ ਰਚੀਆਂ ਗਈਆਂ ਸੋ (ਚੰਡੀ ਦੀ ਵਾਰ) ਦਾ ਰਚਨ ਕਾਲ ੧੬੮੪ ਤੋਂ ੧੬੮੬ ਈ. ਦਾ ਵਿਚਕਾਰਲਾ ਸਮਾਂ ਮਿਥਣਾ ਹੀ ਯੋਗ ਹੋਵੇਗਾ।

# ਚੰਡੀ ਦੀ ਵਾਰ ਦੀ ਨਾਇਕਾ
# ਅਤੇ
# ਪਾਤਰ-ਉਸਾਰੀ

ਪੰਜਾਬੀ ਸਾਹਿਤ ਵਿਚ ਵਿਸ਼ੇਸ਼ ਕਰਕੇ 'ਚੰਡੀ ਦੀ ਵਾਰ' ਰਚਣ ਨਾਲ ਨਾਇਕਾ ਸੰਬੰਧੀ ਇਕ ਨਵਾਂ ਸੰਕਲਪ ਪੈਦਾ ਹੋਇਆ ਹੈ। ਇਸਤਰੀ ਨੂੰ ਇਸ ਵਾਰ ਦੀ ਨਾਇਕ ਬਣਾ ਕੇ ਰਣ-ਚੰਡੀ ਦੇ ਸਰੂਪ ਵਿੱਚ ਪੇਸ਼ ਕਰ ਕੇ ਗੁਰੂ ਸਾਹਿਬ ਨੇ ਇਸ ਬੀਰ ਰਸੀ ਕਾਵਿ ਵਿੱਚ ਕਮਾਲ ਕਰ ਦਿੱਤਾ ਹੈ। ਕਈ ਲੇਖਕਾਂ ਨੇ ਦੁਰਗਾ ਨੂੰ ਇਸ ਵਾਰ ਦੀ ਨਾਇਕ ਨਹੀਂ ਦੱਸਿਆ ਹੈ ਕਿਉਂਕਿ ਨਾਇਕ ਪੁਰਸ਼ ਦੇ ਅਭਾਵ ਵਿੱਚ ਕਦੇ ਵੀ ਇਸਤਰੀ ਨਾਇਕ ਦੀ ਕਲਪਨਾ ਨਹੀਂ ਕੀਤੀ ਜਾ ਸਕਦੀ ਪਰ ਅਸਲੀਅਤ ਇਹ ਹੈ ਕਿ ਕਿਸੇ ਰਚਨਾ ਦੇ ਨਾਇਕ ਨੂੰ ਨਾਇਕ ਹੀ ਆਖਣਾ ਪੈਂਦਾ ਹੈ ਭਾਵੇਂ ਉਹ ਪੁਰਸ਼ ਹੋਵੇ ਜਾਂ ਇਸਤਰੀ। ਇਸ ਵਾਰ ਵਿੱਚ ਦੁਰਗਾ ਦਾ ਰਾਕਸ਼ਾਂ ਨਾਲ ਯੁੱਧ ਹੁੰਦਾ ਹੈ। ਪਹਿਲਾ ਯੁੱਧ ਮਹਿਖਾਸੁਰ ਨਾਲ ਤੇ ਦੂਜਾ ਧੂਮਰ ਲੋਚਨ, ਚੰਡ, ਮੁੰਡ, ਰਕਤਬੀਜ ਤੇ ਨਿਸੁੰਭ ਸੁੰਭ ਆਦਿ ਰਾਕਸ਼ਾਂ ਨਾਲ। ਇਕਲੀ ਦੁਰਗਾ ਸਭ ਰਾਖਸ਼ਾਂ ਦਾ ਬੜੀ ਦਲੇਰੀ ਨਾਲ ਮੁਕਾਬਲਾ ਕਰਦੀ ਹੈ। ਦੁਰਗਾ ਵਿਚ ਜਿਥੇ ਦਲੇਰੀ ਹੈ ਉਥੇ ਦਇਆ ਹੈ ਭਾਵ ਬੀਰਤਾ ਤੇ ਖਿਮਾ ਦੋਵੇਂ ਗੁਣ ਹਨ। ਚੰਡੀ ਕਿਸੇ ਪ੍ਰਕਾਰ ਦਾ ਲੋਭ ਪਸੰਦ ਨਹੀਂ ਕਰਦੀ। ਉਸ ਨੂੰ ਰਾਜ ਭਾਗ ਦੀ ਕੋਈ ਪਕੜ ਨਹੀਂ। ਇਸ ਲਈ ਉਸ ਨੇ ਦੋ ਵਾਰੀ ਰਾਜ ਖੋਹ ਕੇ ਇੰਦਰ ਦੇ ਹਵਾਲੇ ਕਰ ਕੇ ਪਰਮ ਸ਼ਕਤੀ (ਕਰਤਾ ਪੁਰਖ) ਦੀ ਅਸ਼ੀਰਵਾਦ ਪ੍ਰਾਪਤ ਕੀਤੀ। ਨਿਤਾਣਿਆਂ ਤੇ ਦੁਖੀਆਂ ਦੀ ਸਹਾਇਤਾ ਕੀਤੀ। ਉਹ ਦੈਂਤਾਂ ਦੀਆਂ ਭਾਰੀ ਫੌਜਾਂ ਵੇਖ ਕੇ ਰਣ ਜੁੱਧ ਵਿੱਚ ਘਬਰਾਈ ਨਹੀਂ ਸਗੋਂ ਬਹਾਦਰੀ ਨਾਲ ਉਨ੍ਹਾਂ ਦਾ ਮੁਕਾਬਲਾ ਕਰ ਕੇ ਉਨ੍ਹਾਂ ਨੂੰ ਕਰਾਰੀ ਹਾਰ ਦਿੱਤੀ। ਸੋ ਦੁਨੀਆਂ ਦੇ ਸਮਾਜਕ ਖੇਤਰ ਵਿੱਚ 'ਚੰਡੀ' ਸਦਾ ਲਈ ਅਮਰ ਰਹੇਗੀ।

**ਪਾਤਰ-ਉਸਾਰੀ** :ਇਸ ਵਾਰ ਵਿੱਚ ਰੱਬੀ ਸ਼ਕਤੀ (ਭਗਉਤੀ) ਨੂੰ ਦੁਰਗਾ ਰਾਹੀਂ ਨਾਸ਼ ਕਰਾਉਣਾ ਪ੍ਰਗਟਾਇਆ ਹੈ। ਦੁਰਗਾ ਦਵੰਦ-ਮੁਕਤ ਨਾਇਕਆ ਦੇ ਰੂਪ ਵਿੱਚ ਸਾਹਮਣੇ ਆਉਂਦੀ ਹੈ। ਜਿਵੇਂ ਗੁਰੂ ਕਲਗੀਧਰ ਪਾਤਸ਼ਾਹ ਨੂੰ ਸ੍ਵੈ-ਵਿਸ਼ਵਾਸ ਹੈ ਕਿ "ਨਿਸਚੈ ਕਰ ਅਪਨੀ ਜੀਤ ਕਰੋ" ਤਿਵੇਂ ਗੁਰੂ ਸਾਹਿਬ ਨੇ ਚੰਡੀ ਨੂੰ ਬਦੀ ਤੇ ਭੈੜੀਆਂ ਵਾਦੀਆਂ ਤੋਂ ਛੁਟਕਾਰਾ ਦਿਵਾਉਣ ਲਈ ਪ੍ਰਮੁਖਤਾ ਦਿੱਤੀ ਹੈ। ਭੈ-ਰਹਿਤ ਚੰਡੀ ਨੇਕੀ ਦੇ ਧੜੇ ਦਾ ਪੱਖ ਪੂਰਦੀ ਹੈ ਅਤੇ ਮਨੁੱਖਤਾ ਨੂੰ ਉਸ ਧਰਮ ਸ਼ਕਤੀ ਦੀ ਸਰਬ ਵਿਆਪਕਤਾ ਦਾ ਸੰਦੇਸ਼ਾ ਦਿੰਦੀ ਹੈ। ਦੁਰਗਾ ਦੈਂਤਾਂ ਤੋਂ ਡਰਦੀ ਨਹੀਂ ਸਗੋਂ ਖਿੜ ਖਿੜਾ ਕੇ ਹਸਦੀ ਹੈ। ਪਾਤਰ-ਉਸਾਰੀ ਇਤਨੇ ਸੁਚੱਜੇ ਢੰਗ ਨਾਲ ਕੀਤੀ ਗਈ ਹੈ ਜਿਵੇਂ ਕਿ ਮਿਥਿਹਾਸਕ ਪ੍ਰਭਾਵ ਉਡ ਕੇ ਯਥਾਰਵਾਦ ਦੇ ਰੂਪ ਵਿੱਚ ਨਿਖਰ ਕੇ ਸਾਹਮਣੇ ਆ ਜਾਂਦੇ ਹਨ। ਚੰਡੀ ਦਾ ਚਰਿਤਰ ਬੜੀ ਅਨੂਪਮ ਸ਼ਬਦਾਵਲੀ ਵਿੱਚ ਕੀਤਾ ਹੈ :

ਚੰਡੀ ਰਾਕਸਿ ਖਾਣੀ ਵਾਹੀ ਦੈਂਤ ਨੂੰ ॥
ਕੋਪਰ ਚੂਰ ਚਵਾਣੀ ਲੱਥੀ ਕਰਗ ਲੈ ॥
ਪਾਖਰ ਤੁਰਾ ਪਲਾਣੀ ਰੜਕੀ ਧਰਤ ਜਾਇ ॥

(ਪਉੜੀ ੧੯

ਕੜਕ ਉਠੀ ਰਣ ਚੰਡੀ, ਫਉਜਾਂ ਦੇਖ ਕੈ ॥
ਧੂਹਿ ਮਿਆਨੋ ਖੰਡਾ, ਹੋਈ ਸਾਹਮਣੇ ॥

(ਪਉੜੀ ੨੭

ਦੈਂਤਾਂ ਦੀਆਂ ਭਿਆਨਕ ਸ਼ਕਲਾਂ ਦਾ ਵਰਨਣ ਕਰ ਕੇ ਬੜੇ ਢੁਕਵੇਂ ਅਲੰਕਾਰਾਂ ਦੀ ਵਰਤੋਂ ਕੀਤੀ ਹੈ :

ਜੋਧੇ ਵਡੇ ਮੁਨਾਰੇ ਜਾਪਨ ਖੇਤ ਵਿਚ ॥
ਦੇਵੀ ਆਪ ਸਵਾਰੇ ਪੱਬ ਜਵੇਹਣੇ ॥

(ਪਉੜੀ ੧੫

ਉੱਖਲੀਆਂ ਨਾਸਾਂ ਜਿਨਾ ਮੁਹਿ ਜਾਪਨ ਆਲੇ ॥
ਧਾਏ ਦੇਵੀ ਸਾਮਣੇ ਬੀਰ ਮੁਛਲੀਆਲੇ ॥

(ਪਉੜੀ ੧੩

ਗੁਰੂ ਸਾਹਿਬ ਨੇ ਦੈਂਤਾਂ ਦੇ ਪੱਖ ਦੀਆਂ ਮਿਸਾਲਾਂ ਵੀ ਬੜੀ ਨਿਰਪੱਖਤਾ ਨਾਲ ਦਿੱਤੀਆਂ ਹਨ–

ਉਮਲ ਲਥੇ ਜੋਧੇ ਮਾਰੂ ਬੱਜਿਆ,
ਬੱਦਲ ਜਿਉ ਮਹਿਖਾਸੁਰ ਰਣ ਵਿਚਿ ਗੱਜਿਆ ॥

(ਪਉੜੀ ੧੬

ਲਖ ਨਗਾਰੇ ਵਜਨ ਆਮ੍ਹੋ ਸਾਮ੍ਹਣੇ ।
ਰਾਕਸ ਰਣੋ ਨ ਭੱਜਨ ਰੋਹੇ ਰੋਹਲੇ ।
ਸੀਹਾਂ ਵਾਗੂ ਗੱਜਨ ਸਭੇ ਸੂਰਮੇ ।
ਤਣਿ ਤਣਿ ਕੈਬਰ ਛਡਨ ਦੁਰਗਾ ਸਾਮ੍ਹਣੇ ।

(ਪਉੜੀ ੧੨

ਸੋ ਇਸ ਵਾਰ ਦਾ ਵਿਸ਼ਾ ਹੀ ਅਮਰ ਸੱਚਾਈ ਵਾਲਾ ਹੈ ਜੋ ਨੇਕੀ ਤੇ ਬਦੀ ਦਾ ਸੰਘਰਸ਼ ਕਰਵਾ ਕੇ ਜਿਤ ਨੇਕੀ ਦੀ ਦਸਦਾ ਹੈ। ਭਾਵੇਂ ਬਦੀ ਕੁਝ ਸਮੇਂ ਲਈ ਨੇਕੀ ਤੇ ਭਾਰੂ ਹੋ ਜਾਵੇ ਪਰ ਅੰਤ ਜਿੱਤ ਨੇਕੀ ਦੀ ਹੁੰਦੀ ਹੈ।

## 'ਭਗਉਤੀ' ਪਦ ਦੇ ਅਰਥਾਂ ਬਾਰੇ ਵਰਤਮਾਨ ਆਲੋਚਨਾ ਤੇ ਨਿਰਣੈ

ਅਕਾਲੀ ਬਾਣੀ ਦਾ ਪਠਨ-ਪਾਠਨ ਕਰਨ ਵਾਲੇ ਸਭ ਪਾਠਕ ਭਲੀ ਭਾਂਤ ਜਾਣਦੇ ਹਨ ਕਿ ਗੁਰਬਾਣੀ ਵਿਚ ਇਕ ਥਾਂ ਤੇ ਨਹੀਂ ਕਈ ਵਾਰ ਅਜਿਹੇ ਸ਼ਬਦਾਂ ਸਰੂਪਾਂ ਦੀ ਵਰਤੋਂ ਆਈ ਹੈ ਜਿਨ੍ਹਾਂ ਦਾ ਬਾਹਰਮੁੱਖੀ ਸੰਬੰਧ ਹਿੰਦੂ ਧਰਮ ਦੇ ਅਵਤਾਰਾਂ, ਖਾਸ ਖਾਸ ਵਿਅਕਤੀਗਤ ਦੇਵਤਿਆਂ ਨਾਲ ਹੈ ਪਰ ਅਸਲ ਵਿੱਚ ਉਨ੍ਹਾਂ ਨਾਵਾਂ ਦੀ ਵਰਤੋਂ ਸਤਿਗੁਰੂ ਨੇ ਅਨੁਭਵ ਬ੍ਰਿਤੀ ਦੁਆਰਾ ਆਪਣੇ ਨਿਰਗੁਣ ਇਸ਼ਟ ਪ੍ਰਤੀ ਕੀਤੀ ਹੈ। ਅਕਾਲ ਰੂਪ ਸਤਿਗੁਰਾਂ ਦੀ ਅੰਮ੍ਰਿਤ ਦ੍ਰਿਸ਼ਟੀ ਵਿਚ ਸਾਰੇਪਾਸੇ ਇਕੋ ਅਕਾਲੀ ਸ਼ਕਤੀ ਹੀ ਕੰਮ ਕਰਦੀ ਦਿਖਾਈ ਦਿੰਦੀ ਹੈ। ਆਪ ਨੇ ਸਾਰੇ ਅਵਤਾਰਾਂ, ਦੇਵਤਿਆਂ ਅਥਵਾ ਦੈਂਤਾਂ ਵਿੱਚ ਇਕ

ਕਰਤਾ ਪੁਰਖ ਦੀ ਹੀ ਵਡਿਆਈ ਵੇਖੀ ਅਤੇ ਅਗੰਮੀ ਉਸਤਤਿ ਦੇ ਰੂਪ ਵਿਚ ਹੀ ਆਪਣੇ ਉਸ ਕਰਤਾਰ ਨੂੰ ਸਲਾਹਿਆ ਅਤੇ ਉਸ ਦੇ ਦੀਦਾਰ ਕੀਤੇ ਹਨ ਨਾ ਕਿ ਉਸ ਦੇ ਰਚੇ ਹੋਏ ਅਵਤਾਰਾਂ ਦੀ ਸਿਫਤਿ ਕੀਤੀ ਹੈ।

'ਭਗਉਤੀ' ਪਦ ਦੇ ਵਿਰੋਧੀਆਂ ਨੂੰ ਭਲੀ-ਭਾਂਤ ਪਤਾ ਹੈ ਕਿ ਗੁਰਬਾਣੀ ਅੰਦਰ ਅਕਾਲ ਪੁਰਖ ਜੀ ਦੇ ਅਨੇਕਾਂ ਅਜਿਹੇ ਕਰਮ-ਨਾਮ ਦਰਜ ਹਨ ਜਿਨ੍ਹਾਂ ਦਾ ਜਾਪ ਤੇ ਜ਼ਿਕਰ ਹਿੰਦੂ ਧਰਮ ਦੇ ਉਪਾਸਕ ਕਰਦੇ ਹਨ ਜਿਵੇਂ ਕਿ ਗੋਵਰਧਨਧਾਰੀ ਮੁਰਲੀ ਮਨੋਹਰ, ਮਾਧਵ, ਕ੍ਰਿਸ਼ਨ ਮੁਰਾਰੀ, ਜਗਦੀਸ਼, ਸ੍ਰੀ ਰਾਮਚੰਦ, ਬਾਸਦੇਵ ਬਨਵਾਲੀ, ਕਾਨ੍ਹ, ਰਘੁਨਾਥ, ਰਾਜਾ ਰਾਮ ਰਾਇ ਆਦਿ ਪਰ ਇਨ੍ਹਾਂ ਸ਼ਬਦਾਂ ਬਾਰੇ ਆਮ ਪਾਠਕਾਂ ਨੇ ਕਦੇ ਕੋਈ ਕਿੰਤੂ ਕਰਨ ਦੀ ਜੁਅਰਤ ਨਹੀਂ ਕੀਤੀ ਕਿਉਂ ਕਿ ਇਹ ਨਾਮ ਗੁਰੂ ਰੂਪ ਬਾਣੀ ਵਿੱਚ ਵੀ ਦਰਜ ਹਨ। ਪਰੰਤੂ ਕਈ ਵੀਰ ਭਗਉਤੀ ਪਦ, ਜਿਹੜਾ ਕਿ ਗੁਰੂ ਜੀ ਨੇ ਉਪਰੋਕਤ ਨਾਵਾਂ ਵਾਂਗ ਹੀ ਵਰਤਿਆ ਹੈ, ਦਾ ਅਰਥ ਆਪਣੇ ਕੋਲੋਂ ਕੇਵਲ 'ਦੇਵੀ' ਕਲਪ ਕੇ ਕੌਮ ਵਿੱਚ ਇਕ ਕਲਪਨਾ ਖੜੀ ਕਰਨ ਦਾ ਅਪਜਸ ਕਿਉਂ ਖੱਟ ਰਹੇ ਹਨ ?

ਉਪਰੋਕਤ ਨਾਵਾਂ ਦਾ ਸੰਗ੍ਰਹਿ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੦੮੧-੮੨ ਤੇ ਮਾਰੂ ਸੋਲਹੇ ਮ: ੫ ਵਿੱਚ ਦਿੱਤਾ ਹੈ। ਕਈ ਪੁਰਾਤਨ ਹੱਥ-ਲਿਖਤੀ ਬੀੜਾਂ ਵਿਚ ਇਸ ਬਾਣੀ ਦਾ ਸਿਰਲੇਖ 'ਸਹੰਸਰ ਨਾਮਾ' ਵੀ ਵੇਖਣ ਵਿੱਚ ਆਇਆ ਹੈ। ਇਹੋ ਭਾਵਨਾ ਦਸ਼ਮੇਸ਼ ਪਿਤਾ ਜੀ ਦੀ ਬਾਣੀ 'ਅਕਾਲ ਉਸਤਤਿ' ਵਿਚ ਮੌਜੂਦ ਹੈ। ਸੋ, ਗੁਰੂ ਸਾਹਿਬ ਦਾ ਗੂੜ੍ਹ ਮੂਲਕ ਸਿਧਾਂਤ ਸਮਝੇ ਬਿਨਾਂ ਐਵੇਂ ਵਾਦ-ਵਿਵਾਦ ਖੜਾ ਕਰਨਾ ਕੋਈ ਸਿਆਣਪ ਵਾਲੀ ਗੱਲ ਨਹੀਂ ਕਹੀ ਜਾ ਸਕਦੀ। ਆਓ, ਗੁਰਬਾਮੀ ਦੀ ਟੇਕ ਲੈ ਕੇ ਆਪਣੇ ਵਿਚਾਰਾਂ ਵਿਚ ਦ੍ਰਿੜ੍ਹਤਾ ਪੈਦਾ ਕਰਨ ਦਾ ਯਤਨ ਕਰੀਏ-

| ਅਵਤਾਰੀ ਨਾਮ ਅਕਾਲ ਪੁਰਖ ਦੇ ਲਖਾਇਕ | ਦੇਹਧਾਰੀ ਅਵਤਾਰਾਂ ਦੇਵਤਿਆਂ ਦੇ ਨਾਵਾਂ ਦੀ ਵਰਤੋਂ |
|---|---|
| ੧. ਰਾਮ ਨ ਜਪਹੁ ਅਭਾਗੁ ਤੁਮਾਰਾ॥ ਜੁਗਿ ਜੁਗਿ ਦਾਤਾ ਪ੍ਰਭੁ ਰਾਮੁ ਹਮਾਰਾ॥ (ਪੰਨਾ ੨੨੮) | (੧) ਰੋਵੈ ਰਾਮੁ ਨਿਕਾਲਾ ਭਾਇਆ॥ ਸੀਤਾ ਲਖਮਣੁ ਵਿਛੁੜਿ ਗਇਆ॥ (ਪੰਨਾ ੯੫੪) |
| ੨. ਸਭ ਸੁਖਦਾਤਾ ਰਾਮੁ ਹੈ, ਦੂਸਰ ਨਾਹਿਨ ਕੋਇ॥ ਕਹੁ ਨਾਨਕ ਸੁਨਿ ਰੇ ਮਨਾ, ਤਿਹ ਸਿਮਰਤ ਗਤਿ ਹੋਇ॥ | (੨) ਰਾਮੁ ਝੁਰੈ ਦਲ ਮੇਲਵੈ ਅੰਤਰਿ ਬਲ ਅਧਿਕਾਰ॥ ਬੰਤਰ ਕੀ ਸੈਨਾ ਸੇਵੀਐ, ਮਨਿ ਤਨਿ ਜੁਝੁ ਅਪਾਰੁ॥ (ਪੰਨਾ ੧੪੧੨) |

੩. ਰਾਮ ਰਾਮ ਰਾਮ ਕੀਰਤਨੁ ਗਾਇ॥
ਰਮਤ ਰਾਮੁ ਸਭ ਰਹਿਓ ਸਮਾਇ॥ (ਪੰਨਾ ੮੬੫)

੪. ਸਭੈ ਘਟਿ ਰਾਮੁ ਬੋਲੈ ਰਾਮਾ ਬੋਲੈ॥
ਰਾਮ ਬਿਨਾ ਕੋ ਬੋਲੈ ਰੇ॥ (ਪੰਨਾ ੯੮੮)

੫. ਰਾਜਾ ਰਾਮ ਕੀ ਸਰਣਾਇ॥ ( ਪੰਨਾ ੮੯੮)

੬. ਰਾਜਾ ਰਾਮੁ ਰਮਤ ਸੁਖੁ ਪਾਇਓ॥ (ਪੰਨਾ ੧੨੬੮)

੭. ਰਾਜਾ ਰਾਮੁ ਮਉਲਿਆ ਅਨਤ ਭਾਇ॥
ਜਹ ਦੇਖਉ ਤਹ ਰਹਿਆ ਸਮਾਇ॥

(ਪੰਨਾ ੧੧੯੩)

ਸਿਖ ਧਰਮ ਵਿਚ ਇਨ੍ਹਾਂ ਨਾਵਾਂ ਦੀ ਭਾਵੁਕ ਵਿਲਖਣਤਾ ਹੈ, ਜਿਵੇਂ ਹਿਦੂ ਧਰਮ ਵਾਲੇ ਰਾਮ ਚੰਦਰ ਜੀ ਨੂੰ ਰਾਜਾ ਰਾਮ ਆਖਦੇ ਹਨ ਪਰ ਗੁਰਬਾਣੀ ਅੰਦਰ ਵਿਆਪਕ ਕਰਤਾਰ ਜਿਸਦਾ ਪ੍ਰਕਾਸ਼ ਰਵਿਆ ਹੋਇਆ ਹੈ, ਦਾ ਸੰਕੇਤਕ ਹੈ।

**ਰਘੁਪਤਿ, ਰਘਨਾਥ, ਰਘੁਰਾਇ।**

ਹਿੰਦੂ ਧਰਮ ਵਿਚ ਉਪਰੋਕਤ ਨਾਮ ਰਾਮ ਚੰਦਰ ਜੀ ਦੇ ਉਪਨਾਮ ਮੰਨੇ ਜਾਂਦੇ ਹਨ ਪਰ ਗੁਰਬਾਣੀ ਵਿੱਚ ਇਨ੍ਹਾਂ ਨਾਵਾਂ ਦੀ ਵਰਤੋਂ ਪਰਮੇਸ਼ਰ ਪ੍ਰਤੀ ਕੀਤੀ ਗਈ ਹੈ ਜਿਵੇਂ :

੧. **ਸੰਗ ਸਖਾ ਸਭਿ ਤਜਿ ਗਏ, ਕੋਊ ਨ ਨਿਬਹਿਓ ਸਾਥਿ॥**
**ਕਹੁ ਨਾਨਕ ਇਹ ਬਿਪਤਿ ਮਹਿ ਟੇਕ ਏਕ ਰਘੁਨਾਥ॥**

(ਪੰਨਾ ੧੪੨੯)

੨. **ਪ੍ਰਹਿਲਾਦ ਕਾ ਰਾਖਾ ਹੋਇ ਰਘੁਰਾਇਆ॥**

(ਪੰਨਾ ੧੧੩੩)

(ਜੇ ਕੋਈ ਪਾਠਕ ਨੰਬਰ ੧ ਵਾਲੇ ਵਾਕ ਵਿੱਚ 'ਰਘੁਨਾਥ' ਪਦ ਦੀ ਰਾਮ ਚੰਦਰ ਜੀ ਪ੍ਰਤੀ ਹੋਈ ਵਰਤੋਂ ਬਾਰੇ ਵਿਅਰਥ ਸ਼ੰਕਾ ਕਰੇ ਤਾਂ ਨੰਬਰ ੨ ਵਿੱਚ ਇਸ ਦੀ ਨਿਵਿਰਤੀ ਹੋ ਜਾਂਦੀ ਹੈ ਕਿਉਂਕਿ ਪ੍ਰਹਿਲਾਦ ਜੀ ਦੇ ਸਮੇਂ ਤਾਂ ਰਾਮ ਚੰਦਰ ਜੀ ਹੋਏ ਹੀ ਨਹੀਂ ਸਨ।)

***ਕ੍ਰਿਸ਼ਨ:-***

ਜੋ ਲੋਕੀ ਕ੍ਰਿਸ਼ਨ ਜੀ ਨੂੰ ਰੱਬ ਜਾਣ ਕੇ ਉਨ੍ਹਾਂ ਦੀ ਪੂਜਾ ਕਰਦੇ ਹਨ, ਗੁਰੂ ਜੀ ਵਿਅੰਗਮਈ ਢੰਗ ਨਾਲ ਉਨ੍ਹਾਂ ਦਾ ਖੰਡਨ ਕਰਦੇ ਹਨ–

**ਸਗਲੀ ਥੀਤਿ ਪਾਸਿ ਡਾਰਿ ਰਾਖੀ॥**
**ਅਸਟਮ ਥੀਤਿ ਗੋਵਿੰਦ ਜਨਮਾਸੀ॥੧॥**
**ਭਰਮਿ ਭੂਲੇ ਨਰ ਕਰਤ ਕਚਰਾਇਣ॥**
**ਜਨਮ ਮਰਣ ਤੇ ਰਹਤ ਨਾਰਾਇਣ॥**

(ਪੰਨਾ ੧੧੩੬)

**ਏਕ ਕ੍ਰਿਸ਼ਨੰ ਸਰਬ ਦੇਵਾ, ਦੇਵ ਦੇਵਾ ਆਤਮਾ॥**

ਆਦਿ ਆਦਿ (ਪੰਨਾ ੪੬੯)

**ਦਾਮੋਦਰ:-**

(ਦਾਮ+ਉਦਰ)= ਦਾਮ (ਰੱਸੀ) ਬੰਨ੍ਹੀ ਹੋਵੇ ਜਿਸ ਦੇ ਉਦਰ (ਪੇਟ) ਨਾਲ। ਇਕ ਵਾਰੀ ਇੱਲਤ ਤੋਂ ਵਰਜਣ ਹਿਤ ਮਾਤਾ ਯਸ਼ੋਧਾ ਨੇ ਸ੍ਰੀ ਕ੍ਰਿਸ਼ਨ ਜੀ ਦੇ ਲੱਕ ਨਾਲ ਰੱਸੀ ਪਾ ਕੇ ਉਨ੍ਹਾਂ ਨੂੰ ਉਖੱਲ ਨਾਲ ਬੰਨ੍ਹ ਦਿੱਤਾ ਸੀ ਜਿਸ ਤੋਂ ਉਨ੍ਹਾਂ ਦਾ ਨਾਉਂ 'ਦਾਮੋਦਰ' ਪੈ ਗਿਆ। (ਵੇਖੋ ਵਿਸ਼ਨੂ ਪੁਰਾਣ)। ਪਰ ਗੁਰੂ ਜੀ ਨੇ ਇਹ ਨਾਮ ਪਰਮੇਸ਼ਰ ਪ੍ਰਤੀ ਵਰਤਿਆ ਹੈ:

੧. **ਦਾਮੋਦਰ ਦਇਆਲ ਸੁਆਮੀ ਸਰਬਸੁ,**
**ਸੰਤ ਜਨਾ ਧਨ ਮਾਲ॥** (ਪੰਨਾ ੮੨੪)

੨. **ਦਾਮੋਦਰ ਦਇਆਲ ਆਰਾਧਹੁ, ਗੋਬਿੰਦ ਕਰਤ ਸੋਹਾਵੇ॥**

(ਪੰਨਾ ੧੨੧੯)

**ਕੇਸਵ :** ਸੁੰਦਰ ਕੇਸਾਂ ਵਾਲਾ।

ਹਿੰਦੂ ਵੀਰ ਇਹ ਨਾਮ ਵਿਸ਼ਨੂੰ ਪ੍ਰਤੀ ਸਮਝਦੇ ਹਨ ਪਰ ਗੁਰੂ ਸਾਹਿਬ ਨੇ ਇਹ ਪਦ

ਕਰਤਾ ਪੁਰਖ ਪ੍ਰਤੀ ਵਰਤਿਆ ਹੈ ਕਿਉਂਕਿ ਉਹ ਇਨ੍ਹਾਂ ਅਵਤਾਰਾਂ ਨੂੰ ਕਰਤਾ ਪੁਰਖ ਨਹੀਂ ਮੰਨਦੇ ਸਗੋਂ ਕਰਤਾ ਪੁਰਖ ਦੀ ਰਚਨਾ ਮੰਨਦੇ ਹਨ :

(੧) **ਸਰਨਿ ਦੁਖ ਭੰਜਨ ਪੁਰਖ ਨਿਰੰਜਨ,**
**ਸਾਧ ਸੰਗਤਿ ਰਵਣੁ ਜੈਸੇ ॥**
**ਕੇਸਵ ਕਲੇਸ ਨਾਮ ਅਘ ਖੰਡਨ,**
**ਨਾਨਕ ਜੀਵਤ ਦਰਸ ਦਿਸੇ ॥**

(ਪੰਨਾ ੮੨੯)

(੨) **ਕੇਸਵ ਚਲਤ ਕਰਹਿ ਨਿਰਾਲੇ,**
**ਕੀਤਾ ਲੋੜਹਿ ਸੋ ਹੋਇਗਾ ॥**

(ਪੰਨਾ ੧੦੮੨)

(੩) **ਕਬੀਰ, ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ ॥**
**ਰਾਤਿ ਦਿਵਸ ਕੇ ਕੂਕਨੇ, ਕਬਹੂ ਕੇ ਸੁਨੈ ਪੁਕਾਰ ॥**

(ਪੰਨਾ ੧੩੭੬)

ਉਪਰੋਕਤ ਸ਼ਬਦਾਂ ਤੋਂ ਇਲਾਵਾ ਮੁਰਾਰਿ, ਮਾਧਵ ਆਦਿ ਕਈ ਸ਼ਬਦ ਕਰਤਾਰ-ਪੁਰਖ ਪ੍ਰਤੀ ਵਰਤੇ ਗਏ ਹਨ। ਸੋ, ਗੁਰਬਾਣੀ ਦੇ ਆਧਾਰ ਤੇ ਜਿਵੇਂ:-

**ਕਬੀਰ ਰਾਮ ਕਹਨ ਮਹਿ ਭੇਦੁ ਹੈ ਤਾਂ ਮਹਿ ਏਕੁ ਬਿਚਾਰ ॥**

**ਅਥਵਾ**

**"ਕਬੀਰ, ਰਾਮੈ ਰਾਮ ਕਹਹੁ, ਕਹਿਬੇ ਮਾਹਿ ਬਿਬੇਕ....."**

ਤਿਵੇਂ 'ਭਗਉਤੀ' ਸ਼ਬਦ ਦੇ ਆਖਣ ਅਤੇ ਵਿਚਾਰਣ ਵਿਚ ਵੀ ਭੇਦ ਹੈ ਅਤੇ ਗੁਰਮੁਖਾਂ ਵਾਲੀ **"ਜੋ ਦੀਸੈ ਸੋ ਸਗਲ ਤੂੰ ਹੈ ਪਸਰਿਆ ਪਾਸਾਰੁ"** ਸਮ-ਦ੍ਰਿਸ਼ਟੀ ਬਣੇ ਬਿਨਾਂ ਭਗਉਤੀ ਦੇ ਸਰੂਪ ਬਾਰੇ ਭਰਮ-ਗਿਆਨੀਆਂ ਦੀ ਜਨਮ-ਜਨਮਾਤਰਾਂ ਵਿਚ ਵੀ ਤਸੱਲੀ ਨਹੀਂ ਹੋ ਸਕੇਗੀ। ਉਨ੍ਹਾਂ ਦਾ ਹਾਲ ਉਹੋ ਰਹਿਣਾ ਹੈ ਜਿਵੇਂ ਕਿਸੇ ਨੇ ਸਾਰੀ ਰਾਤ ਰਾਮਾਇਣ ਸੁਣੀ ਪਰ ਫਿਰ ਸਵੇਰੇ ਉਠ ਕੇ ਪੁਛਿਆ ਕਿ ਸੀਤਾ ਕੌਣ ਸੀ ? ਸੋ, ਉਨ੍ਹਾਂ ਨੂੰ 'ਭਗਉਤੀ' ਦੇ ਅਰਥ ਕਿੰਨੇ ਹੀ ਦਸੋ, ਅਕਾਲ ਪੁਰਖ, ਆਦਿ ਸ਼ਕਤੀ ਪਰ ਜੇ ਉਨ੍ਹਾਂ ਨੂੰ ਮੁੜ ਅਰਥ ਪੁੱਛੇ ਜਾਣ ਤਾਂ ਉਹ ਇਸ ਦੇ ਅਰਥ 'ਦੁਰਗਾ ਦੇਵੀ' ਹੀ ਦਸਣਗੇ। ਪਰ ਭਗਤ ਕਬੀਰ ਜੀ ਦੇ ਬਚਨਾਂ ਅਨੁਸਾਰ-

**ਕਹਿ ਕਬੀਰ ਮਨ ਜਾਨਿਆ ॥**
**ਮਨ ਜਾਨਿਆ ਤਉ ਹਰਿ ਜਾਣਿਆ ॥**
**ਮਨ ਮਾਨੈ ਲੋਗੁ ਨ ਪਤੀਜੈ ॥**
**ਨ ਪਤੀਜੈ ਤਉ ਕਿਆ ਕੀਜੈ ॥**

(ਪੰਨਾ ੬੫੬)

ਜਿਨ੍ਹਾਂ ਦਾ ਮਨ ਨਹੀਂ ਪਤੀਜਦਾ, ਅਜਿਹੇ ਲੋਕਾਂ ਬਾਰੇ ਕੀ ਕੀਤਾ ਜਾ ਸਕਦਾ ਹੈ? ਪਰਮੇਸ਼ਰ ਆਪ ਅਜੇਹੇ ਵਿਅਕਤੀਆਂ ਨੂੰ ਸੁਮੱਤ ਬਖਸ਼ੇ।

# ਚੰਡੀ ਦੀ ਵਾਰਤਾ
## (ਜੁੱਧ-ਕਥਾ)

ਇਸ ਵਾਰ ਦਾ ਬਚਿੱਤਰ ਪਰਸੰਗ ਮਾਰਕੰਡੇ ਪੁਰਾਣ ਵਿਚੋਂ ਲੈ ਕੇ ਗੁਰੂ ਜੀ ਨੇ ਆਪ ਅਨੁਵਾਦ ਕੀਤਾ। ਇਸ ਵਿਚ ਦਿਤੀ ਕਹਾਣੀ ਬਾਰੇ ਇਉਂ ਖਿਆਲ ਕੀਤਾ ਜਾਂਦਾ ਹੈ ਕਿ ਦੁਰਗਾ ਉਜੈਨ ਦੇ ਰਾਜੇ ਦੀ ਧੀ ਤੇ ਉਮਰ ਭਰ ਅਣ-ਵਿਆਹੀ ਰਹੀ। ਰਾਜੇ ਦੇ ਚਲਾਣੇ ਪਿਛੋਂ ਇਸ ਨੂੰ ਰਾਜ-ਸਿੰਘਾਸਣ ਤੇ ਬਿਠਾਇਆ ਗਿਆ। ਇਹ ਰਾਜ ਕੁਮਾਰੀ ਘੱਟ ਵੱਧ ਹੀ ਬਾਹਰ ਨਿਕਲਦੀ ਸੀ ਜਿਸ ਕਾਰਨ ਇਸ ਨੂੰ ਮਿਲਣਾ ਕਠਿਨ ਹੁੰਦਾ ਸੀ। ਹਾਂ, ਇਹ ਸਵੇਰੇ ਸਵੇਰੇ ਨਦੀ ਕਿਨਾਰੇ ਨਹਾਉਣ ਲਈ ਜਾਂਦੀ ਸੀ।

ਪੁਰਾਣਿਕ ਕਥਾ ਅਨੁਸਾਰ ਤ੍ਰੇਤੇ ਜੁੱਗ ਵਿੱਚ ਮਹਿਖਾਸੁਰ, ਸੁੰਭ ਤੇ ਨਿਸੁੰਭ ਆਦਿ ਨਾਵਾਂ ਦੇ ਵੱਡੇ ਦੈਂਤ ਹੋਏ ਜਿਨ੍ਹਾਂ ਨੂੰ ਪਰਮਾਤਮਾ ਨੇ ਦੇਵਤਿਆਂ ਦਾ ਅਹੰਕਾਰ ਮਿਟਾਉਣ ਲਈ ਪੈਦਾ ਕੀਤਾ। ਅਮਰਾਵਤੀ ਦੇਵਤਿਆਂ ਦੀ ਰਾਜਧਾਨੀ ਸੀ ਜਿਸ ਦਾ ਰਾਜਾ ਇੰਦਰ ਸੀ। ਦੈਂਤਾਂ ਨੇ ਰਾਜਾ ਇੰਦਰ ਨੂੰ ਬੜਾ ਤੰਗ ਕੀਤਾ, ਇਥੋਂ ਤੱਕ ਕਿ ਇਸ ਦੇ ਰਾਜ ਉੱਤੇ ਕਬਜ਼ਾ ਕਰ ਲਿਆ। ਇਕ ਦਿਨ ਦੁਰਗਾ ਇਸ਼ਨਾਨ ਕਰਨ ਲਈ ਜਾ ਰਹੀ ਸੀ ਤਾਂ ਇੰਦਰ ਆਪਣੀ ਬਿਰਥਾ ਸੁਣਾਉਣ ਲਈ ਦੁਰਗਾ ਨੂੰ ਮਿਲਿਆ:

**ਇਕ ਦਿਹਾੜੇ ਨਾਵਣ ਆਈ ਦੁਰਗਸਾਹ॥**
**ਇੰਦ੍ਰ ਬਿਰਥਾ ਸੁਣਾਈ ਆਪਣੇ ਹਾਲ ਦੀ॥**

ਇੰਦਰ ਦੀ ਗੱਲ ਸੁਣ ਕੇ ਦੁਰਗਾ (ਦੇਵੀ) ਖਿੜ ਖਿੱੜ ਹੱਸੀ। ਰੋਹ ਵਿੱਚ ਆ ਕੇ ਆਪਣੇ ਸ਼ੇਰ ਦੀ ਸਵਾਰੀ ਕੀਤੀ ਤੇ ਦੈਂਤਾਂ ਦਾ ਨਾਸ਼ ਕਰਨ ਲਈ ਚਲ ਪਈ। ਦੈਂਤ ਵੀ ਬੜੇ ਬਲਵਾਨ ਯੋਧੇ ਸਨ। ਦੋਹਾਂ ਪਾਸਿਉਂ ਜੰਗ ਦੀ ਤਿਆਰੀ ਬੜੇ ਜ਼ੋਰਾਂ ਤੇ ਸੀ। ਸ਼ਸਤਰਾਂ, ਤੇਗਾਂ, ਬਰਛੀਆਂ ਦੀ ਲਿਸ਼ਕ ਬਿਜਲੀ ਦੀ ਚਮਕ ਨੂੰ ਵੀ ਮਾਤ ਪਾਂਦੀ ਸੀ। ਤੂਤੀਆਂ ਸੰਖਾਂ ਤੇ ਨਗਾਰਿਆਂ ਦੀ ਘਨਘੋਰ ਵਿਚ ਦੁਰਗਾ ਤੇ ਦੈਂਤਾਂ ਦਾ ਭਾਰੀ ਯੁੱਧ ਆਰੰਭ ਹੋ ਗਿਆ। ਰਣ-ਖੇਤਰ ਵਿੱਚ ਭਾਰੀ ਮੁਕਾਬਲਾ ਹੋਇਆ। ਸੂਰਮੇ ਇਉਂ ਡਿਗਦੇ ਸਨ ਜਿਵੇਂ ਸ਼ਰਾਬ ਪੀ ਪੀ ਕੇ ਲੋਟ ਪੋਟ ਹੋਏ ਨਸ਼ਈ ਹੁੰਦੇ ਹਨ ਇਹ ਯੁੱਧ ਨੂੰ ਰਾਖਸ਼ਾਂ ਦੀਆਂ ਤੀਵੀਆਂ ਆਪਣੇ ਚੁਬਾਰਿਆਂ ਵਿੱਚ ਬੈਠ ਕੇ ਵੇਖ ਰਹੀਆਂ ਸਨ। ਦੁਰਗਸ਼ਾਹ ਵੀ ਆਪਣੀ ਭਗੌਤੀ (ਕਿਰਪਾਨ) ਨੂੰ ਹੱਥਾਂ ਵਿੱਚ ਗਤਕੇਬਾਜ਼ਾਂ ਵਾਂਗ ਘੁੰਮਾ ਰਹੀ ਸੀ। ਰਾਖਸ਼ ਵੀ ਬੜੀ ਸੂਰਬੀਰਤਾ ਨਾਲ ਲੜ ਰਹੇ ਸਨ। ਉਨ੍ਹਾਂ ਵਿੱਚ ਵੀ ਇਤਨਾ ਹੌਂਸਲਾ ਸੀ ਕਿ ਪਾਣੀ ਤੱਕ ਨਹੀਂ ਸਨ ਮੰਗਦੇ ਪਰ ਫਿਰ ਵੀ ਦੁਰਗਾ ਨੂੰ ਹਰਾਉਣ ਵਿਚ ਅਸਮਰਥ ਰਹੇ। ਸੁਰਪਤਿ ਜਹੇ ਵਡੇ ਸੂਰਮੇ ਜਦੋਂ ਲੜ ਹਟੇ ਤਾਂ ਮਹਿਖਾਸੁਰ ਰਣ ਵਿਚ ਆ ਕੇ ਗਜਿਆ। ਫਿਰ ਭਾਰੀ ਲੜਾਈ ਹੋਈ। ਵੱਡੇ ਵੱਡੇ ਸੂਰਮੇ ਆ ਕੇ ਜੂਝਣ ਲਗੇ। ਮਹਿਖਾਸੁਰ ਨੇ ਆਪਣੇ ਹੱਥ ਵਿਚ

ਵੱਡਾ ਜੰਗੀ-ਖੰਡਾ ਫੜਿਆ ਤੇ ਦੁਰਗਾ ਉਤੇ ਵਾਰ ਕੀਤਾ। ਪਰ ਦੁਰਗਾ ਨੇ ਅੱਗੋਂ ਅਜਿਹਾ ਵਾਰ ਕੀਤਾ ਕਿ ਉਸ ਨੂੰ ਉਥੇ ਹੀ ਸਦਾ ਦੀ ਨੀਂਦ ਸੁਅ ਦਿੱਤਾ। ਇਸ ਤਰ੍ਹਾਂ ਦੁਰਗਾ ਨੇ ਇੰਦਰ ਨੂੰ ਦੁਬਾਰਾ ਰਾਜ ਭਾਗ ਵਾਪਸ ਲੈ ਕੇ ਦਿੱਤਾ।

ਕੁਝ ਸਮੇਂ ਬਾਅਦ ਸੁੰਭ ਤੇ ਨਿਸੁੰਭ ਅਹੰਕਾਰੀ ਦੈਂਤਾਂ ਨੇ ਇੰਦਰ ਨੂੰ ਫਿਰ ਬਿਪਤਾ ਵਿੱਚ ਪਾ ਦਿੱਤਾ। ਦੇਵਤਿਆਂ ਤੇ ਦੈਂਤਾਂ ਵਿੱਚ ਘਮਸਾਨ ਦੀ ਲੜਾਈ ਹੋਈ ਜਿਸ ਵਿੱਚ ਦੇਵਤਿਆਂ ਦੀ ਹਾਰ ਹੋਈ ਅਤੇ ਦੇਵਤਿਆਂ ਨੇ ਫਿਰ ਦੁਰਗਾ ਦੀ ਸ਼ਰਨ ਤੱਕੀ। ਉਧਰ ਦੈਂਤਾਂ ਨੂੰ ਵੀ ਪਤਾ ਲੱਗ ਗਿਆ। ਉਨ੍ਹਾਂ ਲੋਚਨਧੂਮ ਤੇ ਰਾਇ ਵਰਗੇ ਵੱਡੇ ਵੱਡੇ ਜੋਧਿਆਂ ਨੂੰ ਇਕੱਠਾ ਕਰਕੇ ਦੁਰਗਾ ਨੂੰ ਫੜਨ ਦਾ ਪ੍ਰਣ ਕੀਤਾ। ਇਹ ਸੁਣ ਕੇ ਦੁਰਗਾ ਨੂੰ ਰੋਹ ਚੜ੍ਹਿਆ ਤੇ ਫਿਰ ਉਹ ਘੋਰ ਯੁੱਧ ਵਿੱਚ ਆਈ। ਦੈਂਤਾਂ ਦੀ ਸੈਨਾ ਦਾ ਡੱਟ ਕੇ ਮੁਕਾਬਲਾ ਕੀਤਾ। ਦੁਰਗਾ ਦੀ ਬੀਰਤਾ ਵੇਖ ਕੇ ਦੈਂਤਾਂ ਨੂੰ ਭਾਜੜ ਪੈ ਗਈ ਤੇ ਬਹੁਤ ਸਾਰੇ ਦੈਂਤ ਆਪਸ ਵਿੱਚ ਕੱਟ-ਵੱਢ ਕਰਨ ਲੱਗ ਪਏ। ਫਿਰ ਸੁੰਭ ਨੇ ਨਿਸੁੰਭ ਪਾਸ ਜਾ ਕੇ ਸਾਰੀ ਵਿਥਿਆ ਸੁਣਾਈ। ਦੈਂਤਾਂ ਨੂੰ ਆਪਣੇ ਬਲ ਤੇ ਬੜਾ ਮਾਣ ਸੀ। ਸੁੰਭ ਤੇ ਨਿਸੁੰਭ ਦੋਵੇਂ ਰਣ-ਖੇਤਰ ਵਿੱਚ ਲੜਨ ਲਈ ਆਏ। ਪਹਿਲਾਂ ਚੰਡ ਮੁੰਡ ਤੇ ਸਰਣਵਤਿ ਬੀਜ ਅਗੇ ਆਏ। ਦੁਰਗਾ (ਦੇਵੀ) ਨੇ ਸ਼ੇਰ ਦੀ ਸਵਾਰੀ ਕੀਤੀ। ਬੜੇ ਜੋਸ਼ ਵਿਚ ਆ ਕੇ ਚੰਡ ਮੁੰਡ ਨੂੰ ਮੁਕਾ ਦਿੱਤਾ ਤੇ ਫਿਰ ਸੁੰਭ ਨਿਸੁੰਭ ਦੇ ਦੁਆਲੇ ਹੋਈ। ਰਾਖਸ਼ ਵੀ ਬੜੀ ਤੇਜ਼ੀ ਨਾਲ ਅੱਗੇ ਵਧੇ ਪਰ ਦੁਰਗਾ ਨੇ ਰਾਖਸ਼ਾਂ ਦਾ ਵਾਰ ਆਪਣੀ ਢਾਲ ਨਾਲ ਝਲ ਲਿਆ। ਦੁਰਗਾ ਨੇ ਦੈਂਤਾਂ ਨੂੰ ਚੁਣ ਚੁਣ ਕੇ ਮਾਰਿਆ। ਸੁੰਭ ਤੇ ਨਿਸੁੰਭ ਦੋਵੇਂ ਮਹਾਨ ਰਾਖਸ਼ ਮਾਰੇ ਗਏ। ਇੰਦਰ ਰਾਜੇ ਨੂੰ ਮੁੜ ਰਾਜ ਸਿੰਘਾਸਣ ਤੇ ਬਿਠਾਇਆ। ਇਸ ਤਰ੍ਹਾਂ ਦੁਰਗਾ ਦੀ ਜਿੱਤ ਦਾ ਡੰਕਾ ਭਵਨਾਂ ਵਿਚ ਵੱਜਿਆ।

# ਜੁੱਧ ਦੇ ਦ੍ਰਿਸ਼

*ਪਹਿਲਾ ਦ੍ਰਿਸ਼*

ਦੇਵਤਿਆਂ ਦੇ ਰਾਜਾ ਇੰਦਰ ਨੂੰ ਆਪਣੇ ਰਾਜ ਭਾਗ ਤੇ ਬੜਾ ਮਾਣ ਸੀ। ਉਸਦਾ ਅਭਿਮਾਨ ਮਿਟਾਉਣ ਲਈ ਪਰਮਾਤਮਾ ਨੇ ਦੈਂਤਾਂ ਨੂੰ ਜਨਮ ਦਿੱਤਾ। ਮਹਿਖਾਸੁਰ ਤੇ ਸੁੰਭ ਦੋ ਵੱਡੇ ਦੈਂਤ ਪੈਦਾ ਕੀਤੇ। ਪਹਿਲਾ ਯੁੱਧ ਦੇਵਤਿਆਂ ਦਾ ਮਹਿਖਾਸੁਰ ਨਾਲ ਹੋਇਆ। ਦੈਂਤਾਂ ਨੇ ਰਾਜਾ ਇੰਦਰ ਨੂੰ ਭਜਾ ਦਿੱਤਾ। ਜਿਸ ਕਾਰਨ ਇੰਦਰ ਨੂੰ ਕੈਲਾਸ਼ ਪਰਬਤ ਦੀਆਂ ਕੰਦਰਾਂ ਵਿਚ ਲੁੱਕਣਾ ਪਿਆ। ਇਸ ਦਾ ਵਰਨਣ ਇਸ ਵਾਰ ਦੀ ਪਉੜੀ ਨੰਬਰ ੩ ਵਿੱਚ ਕੀਤਾ ਗਿਆ ਹੈ:

**ਅਭਮਾਨੁ ਉਤਾਰਨ ਦੇਵਤਿਆ,**
**ਮਹਿਖਾਸੁਰ ਸੁੰਭ ਉਪਾਇਆ।**
**ਜੀਤ ਲਏ ਤਿਨ ਦੇਵਤੇ, ਤਿਹ ਲੋਕੀ ਰਾਜੁ ਕਮਾਇਆ।**

**(ਪਉੜੀ-੩**

**ਦੂਜਾ ਦ੍ਰਿਸ਼**

ਰਾਕਸ਼ਾਂ ਨੇ ਜਦੋਂ ਇੰਦਰ ਦੇ ਰਾਜ ਸਿੰਘਾਸਣ ਤੇ ਕਬਜ਼ਾ ਕਰ ਲਿਆ ਤਾਂ ਉਸ ਨੇ ਪਰਮਾਤਮਾ ਦੀ ਸਾਜੀ ਹੋਈ ਬੀਰ-ਸ਼ਕਤੀ ਦੁਰਗਾ ਦੀ ਸ਼ਰਨ ਤੱਕੀ। ਜਦੋਂ ਇੰਦਰ ਨੇ ਆਪਣੀ ਦੁੱਖ ਭਰੀ ਵਿੱਥਿਆ ਸੁਣਾ ਕੇ ਸਹਾਇਤਾ ਲਈ ਪ੍ਰਾਰਥਨਾ ਕੀਤੀ ਤਾਂ ਦੁਰਗਾ ਖਿੜ ਕੇ ਹੱਸੀ ਨਾਲ ਹੀ ਰੋਹ ਵਿੱਚ ਆਈ ਅਤੇ ਦੈਂਤਾਂ ਤੇ ਚੜ੍ਹਾਈ ਕਰ ਦਿੱਤੀ। ਧੌਂਸੇ ਤੇ ਚੋਟਾਂ ਵੱਜੀਆਂ ਤੇ ਬੜੀ ਮਾਰੋ ਮਾਰ ਲੜਾਈ ਹੋਈ। ਦੈਂਤਾਂ ਦੀਆਂ ਇਸਤਰੀਆਂ ਨੇ ਵੀ ਚੁਬਾਰਿਆਂ ਤੇ ਬੈਠ ਕੇ ਇਸ ਯੁੱਧ ਨੂੰ ਦੇਖਿਆ। ਇਸ ਲੜਾਈ ਵਿਚ ਮਹਿਖਾਸੁਰ ਦੈਂਤ ਦੁਰਗਾ ਹਥੋਂ ਮਾਰਿਆ ਗਿਆ। ਦੁਰਗਾ ਨੇ ਇੰਦਰ ਨੂੰ ਮੁੜ ਅਮਰਾਵਤੀ ਦੇ ਰਾਜ-ਸਿੰਘਾਸਨ ਤੇ ਬਿਠਾਇਆ ਤੇ ਆਪ ਅਲੋਪ ਹੋ ਗਈ। ਇਸ ਸਾਰੇ ਦ੍ਰਿਸ਼ ਨੂੰ ਪਉੜੀ ਨੰਬਰ ੪ ਤੋਂ ੨੧ ਵਿੱਚ ਨਿਰੂਪਣ ਕੀਤਾ ਗਿਆ ਹੈ:

**ਚਾਰੇ ਜੁਗ ਕਹਾਣੀ ਚੱਲਗ ਤੇਗ ਦੀ॥**
**ਬਿਧਮ ਖੇਤ ਵਿਹਾਣੀ ਮਹਖੇ ਦੈਤ ਨੂੰ॥**
**ਹੋਈ ਅਲੋਪੁ ਭਵਾਨੀ ਦੇਵਾ ਨੂ ਰਾਜੁ ਦੇ॥**

*ਤੀਜਾ ਦ੍ਰਿਸ਼*

ਦੈਂਤਾਂ ਅੰਦਰ ਬਦਲੇ ਦੀ ਅੱਗ ਸੁਲਗਦੀ ਰਹੀ। ਕੁਝ ਸਮੇਂ ਬਾਅਦ ਸੁੰਭ ਤੇ ਨਿਸੁੰਭ ਦੋਹਾਂ ਦੈਂਤਾਂ ਨੇ ਦੇਵਤਿਆਂ ਦੀ ਰਾਜਧਾਨੀ ਤੇ ਫਿਰ ਹੱਲਾ ਬੋਲ ਦਿੱਤਾ। ਇਸ ਯੁੱਧ ਵਿੱਚ ਦੇਵਤਿਆਂ ਦੀ ਹਾਰ ਹੋਈ। ਅਮਰਾਵਤੀ ਦਾ ਰਾਜ ਫਿਰ ਖੁਸ ਗਿਆ ਤੇ ਰਾਖਸ਼ਾਂ ਨੇ

ਆਪਣਾ ਕਬਜ਼ਾ ਕਰ ਲਿਆ। ਇੰਦਰ ਨੇ ਦੁਰਗਾ ਪਾਸੋਂ ਫਿਰ ਸਹਾਇਤਾ ਮੰਗੀ। ਜਿਸ ਨੂੰ ਪਉੜੀ ਨੰਬਰ ੨੨ ਤੋਂ ੨੫ ਤੱਕ ਇਉਂ ਅੰਕਿਤ ਕੀਤਾ ਹੈ :

**ਸਟ ਪਈ ਨਗਾਰੇ ਦਲਾ ਮੁਕਬਾਲੇ॥**
**ਦਿੱਤੇ ਦੇਉ ਭਜਾਈ ਮਿਲਕੈ ਰਾਕਸੀ॥**
**ਲੋਕੀ ਤਿਹੀ ਫਿਰਾਈ ਦੋਹੀ ਆਪਣੀ॥**
**ਦੁਰਗਾ ਦੀ ਸਾਮ ਤਕਾਈ ਦੇਵਾਂ ਡਰਦਿਆਂ॥**
**ਆਦੀ ਚੰਡ ਚੜਾਈ ਉਤੇ ਰਾਕਸਾਂ॥**

**ਚੌਥਾ ਦ੍ਰਿਸ਼**

ਦੈਂਤਾਂ ਨੂੰ ਦੁਰਗਾ ਦੀ ਚੜ੍ਹਾਈ ਦੀ ਸੂਹ ਪਹਿਲਾਂ ਮਿਲ ਗਈ। ਉਨ੍ਹਾਂ ਨੇ ਦੁਰਗਾ ਦਾ ਮੁਕਾਬਲਾ ਕਰਨ ਲਈ ਆਪਣੇ ਵੱਡੇ ਸੈਨਾਪਤੀ ਧੂਮਰ ਲੋਚਨ ਨੂੰ ਤਿਆਰ ਕੀਤਾ। ਆਪਸ ਵਿੱਚ ਬੜਾ ਭਾਰੀ ਯੁੱਧ ਹੋਇਆ। ਰਣ ਵਿੱਚ ਐਸੀ ਭਾਜੜ ਮਚੀ ਕਿ ਦੁਰਗਾ ਜਾਣ ਕੇ ਭਾਈ ਭਾਈਆਂ (ਦੈਂਤ ਦੈਂਤਾਂ) ਨੂੰ ਮਾਰਦੇ ਸਨ। ਦੁਰਗਾ ਨੇ ਧੂਮਰ ਲੋਚਨ ਨੂੰ ਉਸ ਦੇ ਦੈਂਤਾਂ ਸਮੇਤ ਸਦਾ ਦੀ ਨੀਂਦ ਸੁਆ ਦਿੱਤਾ। ਇਸ ਯੁੱਧ ਦੇ ਦ੍ਰਿਸ਼ ਦਾ ਜ਼ਿਕਰ ਪਉੜੀ ਨੰਬਰ ੨੬ ਤੋਂ ੨੯ ਵਿੱਚ ਆਉਂਦਾ ਹੈ:

**ਆਈ ਫੇਰ ਭਵਾਨੀ ਖਬਰੀ ਪਾਈਆਂ॥.......**
**ਕੜਕ ਉਠੀ ਰਣ ਚੰਡੀ ਫਉਜਾਂ ਦੇਖ ਕੈ॥......**
**ਲੋਚਨ ਧੂਮ ਸੰਘਾਰੇ ਸਣੈ ਸਿਪਾਹੀਆ॥........**

***ਪੰਜਵਾ ਦ੍ਰਿਸ਼***

ਜਦੋਂ ਦੈਂਤਾਂ ਨੂੰ 'ਧੂਮਰ ਲੋਚਨ' ਤੇ ਹੋਰ ਦੈਂਤਾਂ ਦੇ ਨਾਸ਼ ਹੋਣ ਦੀ ਖਬਰ ਸੁਣੀ ਤਾਂ ਉਹ ਬੜੇ ਕਰੋਧ ਵਿੱਚ ਆਏ। ਮਤਾ ਪਕਾਇਆ ਕਿ ਦੁਰਗਾ ਨੂੰ ਫੜ ਕੇ ਲਿਆਉਣਾ ਹੈ। ਚੰਡ ਤੇ ਮੁੰਡ ਦੈਂਤਾਂ ਨੂੰ ਦੁਰਗਾ ਨਾਲ ਯੁੱਧ ਕਰਨ ਲਈ ਤੋਰਿਆ। ਇਸ ਜੁੱਧ ਵਿੱਚ ਦੈਂਤ ਮਾਰੇ ਗਏ। ਜਿਸ ਦਾ ਵਰਨਣ ਪਉੜੀ ਨੰਬਰ ੩੨ ਵਿੱਚ ਹੈ :

**ਚੰਡ ਅਰੁ ਮੁੰਡ ਖਪਾਏ ਦੋਨੋ ਦੇਵਤਾ॥**

***ਛੇਵਾਂ ਦ੍ਰਿਸ਼***

ਫਿਰ ਦੈਂਤਾਂ ਨੇ ਪ੍ਰਸਿੱਧ ਸੈਨਾਪਤੀ ਰਕਤਬੀਜ ਨੂੰ ਦੁਰਗਾ ਨਾਲ ਯੁੱਧ ਕਰਨ ਲਈ ਰਣ-ਖੇਤਰ ਵਿੱਚ ਭੇਜਿਆ। ਰਕਤਬੀਜ ਦੇ ਤਨ ਤੋਂ ਲਹੂ ਦੀ ਜਿਥੇ ਵੀ ਇਕ ਬੂੰਦ ਡਿਗਦੀ ਉਸ ਤੋਂ ਇਕ ਨਵਾਂ ਰਾਕਸ਼ ਆਪਣਾ ਰੂਪ ਧਾਰਨ ਕਰ ਲੈਂਦਾ ਸੀ। ਇਸ ਲਈ ਲਹੂ ਦੀਆਂ ਜਿਤਨੀਆਂ ਬੂੰਦਾਂ ਡਿਗਦੀਆਂ ਉਤਨੇ ਹੀ ਰਾਕਸ਼ ਜੁੱਧ ਲਈ ਤਿਆਰ ਹੋ ਜਾਂਦੇ ਸਨ। ਦੁਰਗਾ ਨੇ ਇਸ ਅਸਚਰਜ ਸ਼ਕਤੀ ਨੂੰ ਮਿਟਾਉਣ ਲਈ ਆਪਣੇ ਮੱਥੇ 'ਚੋਂ ਕਾਲੀ ਨੂੰ ਜਨਮ ਦਿੱਤਾ। ਰਕਤਬੀਜ ਦੇ ਲਹੂ ਦੀ ਬੂੰਦ ਧਰਤੀ ਤੇ ਡਿੱਗਣ ਤੋਂ ਪਹਿਲਾਂ ਹੀ ਕਾਲੀ ਉਸ ਲਹੂ ਨੂੰ ਪੀ ਲੈਂਦੀ ਸੀ। ਇਸ ਤਰ੍ਹਾਂ ਰਾਕਸ਼ਾਂ ਦੀ ਉਪਜ ਬੰਦ ਹੋ ਗਈ ਤੇ ਰਕਤਬੀਜ ਨੂੰ ਵੀ ਮੈਦਾਨ ਵਿੱਚ ਮਾਰ ਕੇ ਖਤਮ ਕਰ ਦਿੱਤਾ:-

**ਸੁੰਭ ਨਿਸੁੰਭ ਰਿਸਾਏ ਮਾਰੇ ਦੈਤ ਸੁਣ॥**
**ਖਬੈ ਦਸਤ ਉਭਾਰੀ ਗਦਾ ਫਿਰਾਇਕੈ॥**

**(ਪਉੜੀ ੩੩)**

ਸੈਨਾ ਸਭ ਸੰਘਾਰੀ ਸ੍ਰਣਵਤ ਬੀਜ ਦੀ॥

(ਪਉੜੀ ੩੪)

ਦੁਰਗਾ ਦਾਨੋ ਮਾਰੇ ਰੋਹ ਬਢਾਇ ਕੈ॥
ਸਿਰਿ ਵਿਚਿ ਤੇਗ ਵਗਾਈ ਸ੍ਰਣਵਤ ਬੀਜ ਦੇ॥

(ਪਉੜੀ ੩੭)

ਭੁਈਂ ਨ ਪਾਉਣੈ ਪਾਈਆ ਬੂੰਦਾ ਰਕਤ ਦੀਆ॥
ਕਾਲੀ ਖੇਤ ਖਪਾਈਆਂ ਸਭੇ ਸੂਰਤਾ॥

(ਪਉੜੀ ੪੩)

*ਸਤਵਾਂ ਦ੍ਰਿਸ਼*

ਇਹ ਦੈਂਤਾਂ ਤੇ ਦੁਰਗਾ ਦਾ ਅੰਤਮ ਜੁੱਧ ਸੀ। ਰਕਤ ਬੀਜ ਦੀ ਮੌਤ ਮਗਰੋਂ ਰਹਿੰਦੇ ਮੁਖੀ ਦੈਂਤਾਂ ਦੇ ਰਾਜੇ ਸੁੰਭ ਨੇ ਜੁੱਧ ਲਈ ਮਤੇ ਪਕਾਏ। ਨਿਸੁੰਭ ਦੈਂਤ ਨੇ ਹੁਕਮ ਦੇ ਕੇ ਵੱਡੀ ਕਮਾਨ ਮੁਲਤਾਨ ਤੋਂ ਮੰਗਾਈ। ਇਹ ਬੜਾ ਭਿਆਨਕ ਜੁੱਧ ਸੀ। ਇਸ ਲੜਾਈ ਵਿਚ ਅੰਤ ਦੁਰਗਾ ਦੀ ਫਤਿਹ ਹੋਈ ਤੇ ਦੈਂਤ (ਸੁੰਭ ਨਿਸੁੰਭ) ਮਾਰੇ ਗਏ। ਦੁਰਗਾ ਨੇ ਇੰਦਰ ਰਾਜਾ ਨੂੰ ਫਿਰ ਰਾਜ ਸਿੰਘਾਸਨ ਤੇ ਬਿਠਾਇਆ। ਇਹ ਲੜਾਈ ਬੜੀ ਪ੍ਰਭਾਵਸ਼ਾਲੀ ਸੀ ਜਿਸ ਦੀ ਸਿਫਤ ੫੦ ਤੋਂ ੫੫ ਅੰਤਲੀਆਂ ਪਉੜੀਆਂ ਵਿੱਚ ਕੀਤੀ ਗਈ ਹੈ। ਇਸ ਤਰ੍ਹਾਂ

ਸੁੰਭ ਨਿਸੁੰਭ ਪਠਾਇਆ ਜਮ ਦੇ ਧਾਮ ਨੋ॥
ਇੰਦ੍ਰ ਸੱਦ ਬੁਲਾਇਆ ਰਾਜ ਅਭਪੇਖਣੋ॥
ਸਿਰਪਰ ਛਤ੍ਰ ਫਿਰਾਇਆ ਰਾਜੇ ਇੰਦ੍ਰ ਦੇ॥
ਚਉਦਹ ਲੋਕਾ ਛਾਇਆ ਜਸੁ ਜਗ ਮਾਤ ਦਾ॥

(ਪਉੜੀ ੫੫)

# ਭਾਸ਼ਾ ਤੇ ਸ਼ਬਦਾਵਲੀ

ਗੁਰਮਤਿ ਨਾਲ ਸੰਬੰਧ ਰੱਖਣ ਵਾਲੇ ਸੱਜਣ ਇਸ ਗੱਲ ਤੋਂ ਚੰਗੀ ਤਰ੍ਹਾਂ ਜਾਣੂ ਹਨ ਕਿ ਸਾਰੀ "ਚੰਡੀ ਦੀ ਵਾਰ" ਗੁਰੂ ਜੀ ਦੀ ਆਪਣੀ ਰਚਨਾ ਨਹੀਂ। ਆਪ ਜੀ ਨੇ ਇਸ ਵਾਰ ਦੀ ਜੁੱਧ ਕਥਾ ਨੂੰ ਮਾਰਕੰਡੇ ਪੁਰਾਣ ਤੋਂ ਲਿਆ ਤੇ ਕਾਵਿ ਰੂਪ ਵਿੱਚ ਉਸ ਸਮੇਂ ਦੀ ਪ੍ਰਚਲਤ ਪੰਜਾਬੀ ਬੋਲੀ ਦੁਆਰਾ ਆਪਣੀਆਂ ਭਾਵਨਾਵਾਂ ਸਹਿਤ ਅਨੁਵਾਦ ਕੀਤਾ।

ਇਸ ਬਾਰੇ ਪੰਜਾਬੀ ਮਹਾਨ ਕੋਸ਼ ਦੇ ਕਰਤਾ ਭਾ. ਕਾਨ੍ਹ ਸਿੰਘ ਜੀ ਨਾਭਾ ਦੀ ਗਵਾਹੀ ਹੇਠ ਲਿਖੇ ਅਨੁਸਾਰ ਹੈ:

"ਵਾਰ ਸ੍ਰੀ ਭਗੌਤੀ ਜੀ ਪੌੜੀ ਛੰਦ ਵਿੱਚ ਭਗਵਤੀ (ਦੁਰਗਾ) ਦੀ ਯੁੱਧ ਕਥਾ ਹੈ। ਇਸ ਨਾਮ ਦੀਆਂ ਦੋ ਵਾਰਾਂ ਹਨ। ਇਕ ਦਸਮ ਗ੍ਰੰਥ ਦੇ ਦੋਹਾਂ ਚੰਡੀ ਚਰਿਤ੍ਰਾਂ ਪਿਛੋਂ ਪੰਜਾਬੀ ਦੀ ਮਨੋਹਰ ਰਚਨਾ ਹੈ, ਇਸ ਦੀਆਂ ੫੫ ਪੌੜੀਆਂ ਹਨ। ਇਹ ਮਾਰਕੰਡੇ ਪੁਰਾਣ ਦੀ 'ਦੁਰਗਾ ਸਪਤਸਤੀ' ਦਾ ਖੁਲਾਸਾ ਹੈ। ਦੂਜੀ ਦਸਮ ਗ੍ਰੰਥ ਦੀ ਪਾਵਨ ਬੀੜ ਜਿਸ ਵਿਚ ਸੁਖਮਨਾ, ਮਾਲਕੋਸ ਦੀ ਵਾਰ ਆਦਿ ਵਾਧੂ ਬਾਣੀਆਂ ਹਨ। ਉਸ ਵਿਚ ਦੇਖੀ ਜਾਂਦੀ ਹੈ........ (ਪੰਨਾ ੮੧੭)

ਇਹ ਵਾਰ ੫੪ ਪਉੜੀਆਂ ਅਤੇ ਇਕ ਦੋਹਰੇ ਤੇ ਆਧਾਰਤ ਹੈ। ਇਸ ਵਾਰ ਦੀ ਬੋਲੀ ਤੇ ਪੜਚੋਲ ਦਾ ਨਿਰਣਾ ਕਰਨ ਲਈ ਇਸ ਰਚਨਾ ਦੇ ਅਨੁਵਾਦਿਕ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਬਾਰੇ ਹੇਠ ਲਿਖੀਆਂ ਗੱਲਾਂ ਦੀ ਜਾਣ ਪਛਾਣ ਹੋਣੀ ਜ਼ਰੂਰੀ ਹੈ-

੧. ਜਨਮ ਭੂਮੀ
੨. ਵਿਦਿਅਕ ਪ੍ਰਣਾਲੀ
੩. ਧਾਰਮਿਕ ਤੇ ਸਮਾਜਿਕ ਬੋਲੀ
੪. ਰਾਜ ਭਾਸ਼ਾ
੫. ਹੋਰ ਰਚਨਾਵਾਂ

ਗੁਰੂ ਜੀ ਦੀ ਜਨਮ ਭੂਮੀ ਪਟਨਾ ਸ਼ਹਿਰ ਸੀ। ਪਟਨੇ ਦੀ ਬੋਲੀ ਦਾ ਰੂਪ ਪੰਜਾਬੀ ਨਾਲ ਮੇਲ ਨਹੀਂ ਖਾ ਸਕਦਾ। ਸੋ ਸਭ ਤੋਂ ਪਹਿਲਾਂ ਗੁਰੂ ਜੀ ਦੀ ਬੋਲੀ ਤੇ ਪਟਨੇ ਦੀ ਸਥਾਨਿਕ ਬੋਲੀ ਦਾ ਪ੍ਰਭਾਵ ਪੈਣਾ ਕੁਦਰਤੀ ਗੱਲ ਸੀ। ਉਸ ਤੋਂ ਉਪਰੰਤ ਆਪ ਜੀ ਨੂੰ ਛੋਟੀ ਅਵਸਥਾ ਵਿਚ ਹੀ ਅਨੰਦਪੁਰ ਸਾਹਿਬ (ਪੰਜਾਬ) ਲਿਆਂਦਾ ਗਿਆ ਜਿਵੇਂ ਆਪ ਜੀ ਨੇ ਆਪਣੀ ਜਨਮ ਕਥਾ ਵਿਚ ਜ਼ਿਕਰ ਕੀਤਾ ਹੈ:

**ਮੱਦ੍ਰ ਦੇਸ ਹਮ ਕੋ ਲੈ ਆਏ॥**
**ਭਾਂਤਿ ਭਾਂਤਿ ਦਾਈਅਨ ਦੁਲਰਾਏ॥**
**ਕੀਨੀ ਅਨਿਕ ਭਾਂਤਿ ਤਨ ਰੱਛਾ॥**

ਦੀਨੀ ਭਾਂਤਿ ਭਾਂਤਿ ਕੀ ਸਿੱਛਾ॥

(ਬਚਿਤ੍ਰ ਨਾਟਕ)

ਇਸ ਧਰਤੀ ਤੇ ਹੀ ਆਪ ਜੀ ਨੇ ਪੰਜਾਬੀ, ਫਾਰਸੀ, ਬ੍ਰਿਜਭਾਸ਼ਾ, ਸੰਸਕ੍ਰਿਤ, ਅਰਬੀ ਆਦਿ ਸਮੂਹ ਬੋਲੀਆਂ ਨੂੰ ਸਿੱਖਿਆ ਤੇ ਵੱਖ-ਵੱਖ ਧਰਮਾਂ ਦੇ ਗ੍ਰੰਥਾਂ ਦਾ ਅਧਿਐਨ ਕੀਤਾ। ਪਿਤਾ ਗੁਰੂ ਤੇਗ ਬਹਾਦਰ ਜੀ ਤੋਂ ਬਾਅਦ ਸਿੱਖ ਧਰਮ ਦੇ ਪਰਚਾਰ ਦਾ ਬੀੜਾ ਆਪ ਜੀ ਨੂੰ ਚੁੱਕਣਾ ਪਿਆ। ਉਸ ਵੇਲੇ ਅਨੰਦਪੁਰ ਸਿੱਖ ਮਤ ਦਾ ਕੇਂਦਰ ਬਣ ਚੁੱਕਾ ਸੀ। ਸੋ ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਦੇਵ ਜੀ ਦੇ ਪਵਿੱਤਰ ਉਪਦੇਸ਼ ਨੂੰ ਪਰਚਾਰਨ ਲਈ ਸਿਵਾਏ ਗੁਰਬਾਣੀ (ਆਦਿ ਗ੍ਰੰਥ) ਤੋਂ ਹੋਰ ਕੋਈ ਚੰਗਾ ਸਾਧਨ੍ਹ ਉਪਲਬਧ ਨਹੀਂ ਸੀ। ਜਿਵੇਂ ਆਲੇ ਦੁਆਲੇ ਪਹਾੜੀ ਰਾਜਿਆਂ ਦੀ ਆਵਾਜਾਈ ਸੀ ਉਥੇ ਪੰਜਾਬ ਤੋਂ ਬਾਹਰ ਦੇ ਸ਼ਹਿਰਾਂ, ਪਿਸ਼ਾਵਰ ਤੇ ਕਾਬਲ ਆਦਿ ਦੀਆਂ ਸੰਗਤਾਂ ਦਾ ਮੇਲ ਜੋਲ ਵੀ ਬਣਿਆ ਰਹਿੰਦਾ ਸੀ। ਇਸ ਲਈ ਇਹ ਗੱਲ ਬਿਨਾਂ ਕਿਸੇ ਵਿਤਕਰੇ ਦੇ ਕਹੀ ਜਾ ਸਕਦੀ ਹੈ ਕਿ ਸਿੱਖ ਧਰਮ ਦੇ ਸਿਧਾਂਤਾਂ ਨੂੰ ਆਮ ਲੋਕਾਂ ਤੱਕ ਪਹੁੰਚਾਉਣ ਲਈ ਗੁਰੂ ਜੀ ਨੇ ਸਭ ਤੋਂ ਪਹਿਲਾਂ ਆਪਣੇ ਪਿਉ ਦਾਦੇ ਦੇ ਖਜ਼ਾਨੇ ਨੂੰ ਖੋਲ੍ਹ ਕੇ ਡਿਠਾ ਅਤੇ ਗੁਰਮਤ ਵਿਚਾਰਾਂ ਨੂੰ ਹੱਥ ਲਿਖਤੀ ਹੁਕਮਨਾਮਿਆਂ ਰਾਹੀਂ ਸਿੱਖ ਸੰਗਤਾਂ ਤੱਕ ਪਹੁੰਚਾਇਆ ਜਿਨ੍ਹਾਂ ਦੀ ਬੋਲੀ ਪੰਜਾਬੀ ਹੈ।

ਗੁਰੂ ਦਾ ਸਮਾਂ ਮੁਗਲ ਰਾਜ ਤੇ ਉਸ ਸਮੇਂ ਦੀ ਭਾਸ਼ਾ ਫਾਰਸੀ ਸੀ। ਗੁਰੂ ਜੀ ਪਾਸ ਗੁਰੂ ਘਰ ਦੇ ਪ੍ਰਸਿੱਧ ਵਿਦਵਾਨ ਅਤੇ ਲਿਖਾਰੀ ਭਾਈ ਗੁਰਦਾਸ ਜੀ ਦੀ ਬਾਣੀ (ਸਵੱਈਏ, ਵਾਰਾਂ ਤੇ ਕਬਿਤ) ਪੰਜਾਬੀ ਤੇ ਬ੍ਰਿਜਭਾਸ਼ਾ ਬੋਲੀਆਂ ਵਿੱਚ ਲਿਖਤੀ ਰੂਪ ਵਿੱਚ ਮੌਜੂਦ ਸਨ। ਸੋ ਇਸ ਵਾਰ ਤੇ ਫਾਰਸੀ ਤੇ ਬ੍ਰਿਜੀ ਦਾ ਰੰਗ ਚੜ੍ਹਿਆ ਹੋਇਆ ਹੈ। ਜਿਥੋਂ ਤੀਕ ਇਸ ਵਾਰ ਦੀ ਬੋਲੀ ਦੇ ਨਿਰਣੇ ਦਾ ਸਬੰਧ ਹੈ ਅਸੀਂ ਇਸ ਨੂੰ ਠੇਠ ਪੰਜਾਬੀ ਦੀ ਰਚਨਾ ਨਹੀਂ ਆਖ ਸਕਦੇ। ਪਰ ਇਸ ਸਚਾਈ ਤੋਂ ਮੂੰਹ ਫੇਰਨਾ ਵੀ ਅਸੰਭਵ ਹੈ ਕਿ ਇਹ ਪੰਜਾਬੀ ਦੀ ਰਚਨਾ ਨਹੀਂ। ਇਸ ਦਾ ਸਭ ਤੋਂ ਵੱਡਾ ਸਬੂਤ ਇਹ ਹੈ ਕਿ ਇਸ ਵਾਰ ਦਾ ਸੰਖੇਪ ਵਰਨਣ ਪ੍ਰਾਚੀਨ ਭਾਸ਼ਾ ਵਿੱਚ 'ਚੰਡੀ ਚਰਿਤ੍ਰ ਨੰਬਰ ੧' ਰਾਹੀਂ ਗੁਰੂ ਜੀ ਕਰ ਚੁੱਕੇ ਸਨ ਜਿਸ ਦਾ ਲਾਭ ਕੇਵਲ ਵਿਦਵਾਨ ਜਾਂ ਸਾਹਿਤ ਪ੍ਰਣਾਲੀਆਂ ਨੂੰ ਪੁਜ ਸਕਦਾ ਸੀ। ਪਰ ਅਨੰਦਪੁਰ ਤੇ ਬਾਕੀ ਪੰਜਾਬ ਵਾਸੀਆਂ ਨੂੰ ਚੜ੍ਹਦੀ ਕਲਾ ਵਿੱਚ ਰੱਖਣ ਲਈ ਇਸ ਬੀਰਤਾ-ਭਰੀ ਵਾਰ ਨੂੰ ਉਦੋਂ ਦੀ ਆਮ ਲੋਕਾਂ ਦੀ ਬੋਲੀ ਵਿਚ ਨਿਰੂਪਣ ਕਰਨਾ ਪਿਆ। ਇਸ ਵਾਰ ਵਿੱਚ ਜਿਥੇ ਬ੍ਰਿਜ ਭਾਸ਼ਾ ਦੇ ਸ਼ਬਦਾਂ ਦਾ ਵਰਨਣ ਹੈ ਉਥੇ ਪੰਜਾਬੀ ਤੇ ਦੁਆਬੀ ਇਲਾਕੇ ਦੀ ਬੋਲੀ ਦੀ ਵਰਤੋਂ ਦਾ ਪ੍ਰਭਾਵ ਵੀ ਫੁੱਟ ਫੁੱਟ ਕੇ ਪੈਂਦਾ ਹੈ। ਇਸ ਵਾਰ ਵਿਚ ਵਰਤੇ ਗਏ ਕਈ ਸ਼ਬਦ ਗੁਰਬਾਣੀ ਦੇ ਸ਼ਬਦ ਜੋੜਾਂ ਨਾਲ ਮੇਲ ਖਾਂਦੇ ਹਨ ਜਿਵੇਂ :

**ਰਾਮਦਾਸੈ, ਹਰਿਗੋਬਿੰਦ, ਧਿਆਈਐ, ਜਿਸੁ, ਨਉਨਿਧਿ,**
**ਸੈਸਾਰੁ, ਅੰਤੁ, ਜਮੁ, ਨਦਰਿ, ਸੁਣਿ ਕੈ, ਅਗੈ, ਵਿਚਿ,**
**ਮੁਹਿ, ਨਾਲਹੁ, ਮਾਰੀਅਨੁ, ਪਕੜਿ, ਪਛਾੜਿਅਨਿ,**
**ਅੰਦਰਿ, ਆਦਿ**

ਇਸ ਵਾਰ ਦੀ ਸ਼ਬਦਾਵਲੀ ਬੜੀ ਢੁਕਵੀਂ ਅਤੇ ਸਮੇਂ ਦੇ ਅਨੁਕੂਲ ਹੈ। ਕਈ ਸ਼ਬਦ ਗੁਰੂ ਜੀ ਨੇ ਨਵੇਂ ਘੜੇ ਹਨ ਜਿਨ੍ਹਾਂ ਦੇ ਬੋਲ ਤੋਂ ਉਨ੍ਹਾਂ ਦਾ ਤੱਤਵ ਰੂਪ ਪ੍ਰਗਟ ਹੁੰਦਾ ਹੈ ਜਿਵੇਂ:-

**ਸੰਗਲੀਆਲੇ, ਬੰਬਲੀਆਲੇ, ਜਟਾਵਲੇ, ਰੁਹਾਵਲੇ, ਮੁਛਲੀਆਲੈ, ਚਲਗ।**

ਜੁੱਧ ਦੀ ਚਾਲ ਅਨੁਸਾਰ ਇਕ ਸ਼ਬਦ ਵਿਚੋਂ ਦੂਜਾ ਸ਼ਬਦ ਬੜੀ ਤੇਜ਼ੀ ਨਾਲ ਆਪਣੀ ਥਾਂ ਲੈਂਦਾ ਹੈ ਤੇ ਬੀਰ-ਰਸ ਨੂੰ ਹੋਰ ਉਤੇਜਤ ਕਰਦਾ ਹੈ। ਸਾਜਾਂ ਸ਼ਸਤਰਾਂ ਦੀ ਆਵਾਜ਼ ਦੀ ਛਣਕਾਰ ਨੂੰ ਇਤਨੇ ਅਨੂਪਮ ਸ਼ਬਦਾਂ ਤੇ ਅਲੰਕਾਰਾਂ ਰਾਹੀਂ ਦਰਸਾਇਆ ਹੈ ਜਿਵੇਂ ਸਭ ਕੁਝ ਪਾਠਕਾਂ ਦੇ ਸਾਹਮਣੇ ਹੀ ਹੋ ਰਿਹਾ ਹੋਵੇ। ਇਸ ਵਾਰ ਦੀ ਬੋਲੀ ਤੇ ਕਾਵਿ ਸ਼ੈਲੀ ਦਾ ਵਹਾਅ ਬੜੀ ਤੇਜ਼ੀ ਨਾਲ ਅੱਗੇ ਤੁਰਦਾ ਹੈ ਜਿਸ ਤੋਂ ਕਵੀ ਦੀ ਮਹਾਨ ਕਲਾ ਦਾ ਪ੍ਰਗਟਾਅ ਹੁੰਦਾ ਹੈ।

ਇਸ ਵਾਰ ਵਿੱਚ ਵੱਖ ਵੱਖ ਬੋਲੀਆਂ ਦੇ ਸ਼ਬਦਾਂ ਦੀ ਸੰਖੇਪ ਵਰਤੋਂ ਇਉਂ ਹੈ:-

੧. ਸੰਸਕ੍ਰਿਤ (ਬ੍ਰਿਜਭਾਸ਼ਾ)-ਖੇਤ, ਤ੍ਰਾਸ, ਕੈਬਰ, ਪਾਖਰ, ਕੂਰਮ, ਸਾਰ ਦੀ, ਸੰਘਰਿ ਆਦਿ।

੨. ਫਾਰਸੀ : ਤੁਰਾ, ਗਿਰ, ਤੇਗ, ਕੰਧਾਰਾ ਆਦਿ।

੩. ਪੰਜਾਬੀ-ਭਿੜਨ, ਭਖਣਾ, ਹੜ ਹੜਾਇ, ਤੈਥੋਂ, ਪੰਥ (ਪੋਠੋਹਾਰੀ)

ਮਿਸ਼ਰਤ ਸ਼ਬਦਾਵਲੀ-ਲੋੜ ਅਨੁਸਾਰ ਹੇਠ ਲਿਖੇ ਸ਼ਬਦਾਂ ਦੇ ਨਵੇਂ ਸਮਾਸ ਵੀ ਘੜੇ ਹਨ-

**ਤਲਵਾਰ ਤੋਂ ਤਰਵਾਰ,**
**ਹਲੀ ਤੋਂ ਹਾਲੀ**

### ਚੌਣਵੇਂ ਅਲੰਕਾਰ

**ਬੀਰ ਪਰੋਤੇ ਬਰਛੀਏਂ ਜਣ ਡਾਲਿ ਚਮੁੱਟੇ ਆਵਲੇ॥**
**ਇਕ ਵੱਢੇ ਤੇਗੀ ਤੜਫੀਅਨ ਮਦ ਪੀਤੇ ਲੋਟਨਿ ਬਾਵਲੇ॥**
**ਇਕ ਚੁਣ ਚੁਣ ਝਾੜਉ ਕਢੀਅਨ ਰੇਤ ਵਿਚੋਂ ਸੁਇਨਾ ਡਾਵਲੇ॥**
**ਗਦਾ ਤ੍ਰਿਸੂਲਾ ਬਰਛੀਆ ਤੀਰ ਵੱਗਨ ਖਰੇ ਉਤਾਵਲੇ॥**
**ਜਣ ਜਸੇ ਭੁਜੰਗਮ ਸਾਵਲੇ॥**

— — —

**ਮਾਰੇ ਚੰਡ ਪ੍ਰਚੰਡ ਨੈ ਬੀਰ ਖੇਤ ਉਤਾਰੇ॥**
**ਮਾਰੇ ਜਾਪਨ ਬਿਜੁਲੀ ਸਿਰ ਭਾਰ ਮੁਨਾਰੇ॥**

— — —

**ਵਗੈ ਰੱਤੁ ਝੁਲਾਰੀ ਜਿਉ ਗੇਰੂ ਬਾਬੂਤ੍ਰਾ॥**

— — —

**ਸੀਹਾਂ ਵਾਗੂ ਗੱਜਨ ਸਭੈ ਸੂਰਮੇ॥**

— — —

**ਧੂੜਿ ਲਪੇਟੇ ਧੂਹਰੇ ਸਿਰਦਾਰ ਜਟਾਲੇ॥**
**ਉੱਖਲੀਆਂ ਨਾਸਾਂ ਜਿਨਾ ਮੁਹਿ ਜਾਪਨ ਆਲੇ॥**

— — —

**ਖੁੱਲੀ ਵਾਲੀ ਦੈਤ ਅਹਾੜੇ ਸਭੇ ਸੂਰਮੇ॥**

ਸੁਤੇ ਜਾਣ ਜਟਾਲੇ ਭੰਗਾਂ ਖਾਇਕੈ॥

— — —

ਫੁੱਲ ਖਿੜੇ ਜਣ ਬਾਗੀ ਬਾਣੇ ਜੋਧਿਆ॥

ਅਲੰਕਾਰ ਕਵਿਤਾ ਦਾ ਵੱਡਾ ਸ਼ਿੰਗਾਰ ਹੁੰਦੇ ਹਨ। ਗੁਰੂ ਜੀ ਨੇ ਬਰਛੀਆਂ ਤੀਰਾਂ, ਨੇਜਿਆਂ, ਕ੍ਰਿਪਾਨਾਂ, ਤ੍ਰਿਸ਼ੂਲਾਂ ਆਦਿ ਸਭ ਸ਼ਸਤਰਾਂ ਦੇ ਨਾਮ ਵਰਤੇ ਹਨ। ਪੋਠੋਹਾਰੀ ਲਹਿੰਦੀ, ਦੁਆਬੀ, ਸੰਸਕ੍ਰਿਤ, ਬ੍ਰਿਜੀ, ਅਰਬੀ, ਮੁਲਤਾਨੀ, ਫਾਰਸੀ ਸਮੂਹ ਬੋਲੀਆਂ ਦੇ ਸ਼ਬਦਾਂ ਦੀ ਵੰਨਗੀ ਇਸ ਵਾਰ ਵਿਚੋਂ ਮਿਲਦੀ ਹੈ। ਇਸ ਵਾਰ ਨੇ ਯੁੱਧ ਲਈ ਨਵੇਂ ਨਵੇਂ ਸ਼ਬਦ ਦੇ ਕੇ ਪੰਜਾਬੀ ਭਾਸ਼ਾ ਨੂੰ ਇਤਿਹਾਸਕ ਦੇਣ ਦਿੱਤੀ ਹੈ। ਜੇਕਰ ਇਸ ਵਾਰ ਨੂੰ ਜੁੱਧ ਵਾਲੀਆਂ ਵਾਰਾਂ ਦੀ ਜਨਮ-ਦਾਤੀ ਆਖਿਆ ਜਾਵੇ ਤਾਂ ਇਹ ਅਤਿ ਕਥਨੀ ਨਹੀਂ ਹੋਵੇਗਾ ਸਗੋਂ ਪ੍ਰਥਾਇ ਹੋਵੇਗਾ।

# ਬੀਰ ਰਸੀ ਵਾਰ ਦੀਆਂ ਵਿਸ਼ੇਸ਼ਤਾਈਆਂ

ਭਾਵੇਂ ਪੰਜਾਬੀ ਕਾਵਿ-ਕਲਾ ਧਾਰਮਿਕ, ਸਮਾਜਿਕ ਤੇ ਰਾਜਸੀ ਵਾਰਾਂ ਵਿਚ ਚੰਗੀ ਤਰ੍ਹਾਂ ਉਘੜ ਚੁੱਕੀ ਸੀ ਪਰ ਪੰਜਾਬੀ ਸਾਹਿਤ ਬੀਰ ਰਸੀ ਵਾਰਾਂ ਤੋਂ ਸੱਖਣਾ ਸੀ। ਜਿਹੜੀਆਂ ਪੁਰਾਤਨ ਵਾਰਾਂ ਸਨ ਉਹ ਵੀ ਵਿਗੜੇ ਤਿਗੜੇ ਰੂਪ ਵਿੱਚ ਹੀ ਢਾਡੀਆਂ ਰਾਹੀਂ ਪੰਜਾਬੀ ਜਨਤਾ ਤੱਕ ਪੁੱਜੀਆਂ। ਢਾਡੀ ਆਪਣੇ ਢੱਡ ਦੇ ਗੁਣਾਂ ਤੋਂ ਜਾਣੂੰ ਸਨ ਪਰ ਬੀਰ-ਰਸ ਤੋਂ ਖਾਲੀ ਸਨ। ਢਾਡੀ ਤੇ ਮਿਰਾਸੀ ਲੋਕ ਰਾਜਿਆਂ ਤੇ ਹੋਰ ਅਮੀਰ ਲੋਕਾਂ ਦੀ ਉਸਤਤੀ ਉਨ੍ਹਾਂ ਦੀਆਂ ਵਾਰਾਂ ਗਾ ਗਾ ਕੇ ਕਰਦੇ ਸਨ। ਇਸ ਲਈ ਬਹੁਤ ਚਿਰ ਇਹ ਗੁਣ ਉਨ੍ਹਾਂ ਦੀ ਰੋਟੀ ਕਮਾਉਣ ਦਾ ਸਾਧਨ ਹੀ ਬਣਿਆ ਰਿਹਾ। ਢਾਡੀਆਂ ਨੂੰ ਬੋਲਾਂ, ਸ਼ਬਦਾਂਤਿਕ ਲਗਾਂ ਮਾਤਰਾਂ ਤੇ ਅਲੰਕਾਰਾਂ ਦੀ ਸੂਝ-ਬੂਝ ਘੱਟ ਹੀ ਸੀ ਜਿਸ ਕਰਕੇ ਇਹ ਹੁਨਰ ਦੀ ਉਨਤੀ ਵਿਚ ਕੋਈ ਵੀ ਪਰਿਵਰਤਨ ਨਾ ਆ ਸਕਿਆ। ਲੋਕਾਂ ਦਾ ਝੁਕਾਅ, ਇਸ਼ਕ-ਮਿਜਾਜੀ ਕਿੱਸਿਆਂ ਤੇ ਪ੍ਰੀਤ-ਕਹਾਣੀਆਂ ਵੱਲ ਵਧਦਾ ਗਿਆ। ਪੀਲੂ ਕਵੀ ਦਾ ਲਿਖਿਆ ਹੋਇਆ ਮਿਰਜ਼ਾ ਦਾ ਕਿੱਸਾ ਜਿਸ ਵਿੱਚ ਰੋਮਾਂਸ ਤੇ ਪ੍ਰੀਤ ਨੂੰ ਪਰਧਾਨਤਾ ਦਿੱਤੀ ਗਈ ਹੈ, ਲੋਕ-ਰੁਚੀਆਂ ਦਾ ਸਿੱਟਾ ਸੀ।

ਚੰਡੀ ਦੀ ਵਾਰ ਪੰਜਾਬੀ ਦੀ ਸਭ ਤੋਂ ਪਹਿਲੀ ਬੀਰ-ਰਸੀ ਵਾਰ ਹੈ ਜਿਸ ਵਿੱਚ ਕਾਵਿ ਪਰੰਪਰਾ ਨੂੰ ਹਰ ਪੱਖ ਤੋਂ ਨਿਭਾਇਆ ਗਿਆ ਹੈ। ਇਸ ਵਾਰ ਦੀ ਜੁੱਧ-ਕਥਾ ਨੂੰ ਆਰੰਭ ਕਰਨ ਤੋਂ ਪਹਿਲਾਂ ਗੁਰੂ ਜੀ ਨੇ 'ਭਗਉਤੀ ਕੀ ਵਾਰ' ਅਰਥਾਤ ਅਕਾਲ ਸ਼ਕਤੀ ਦੀ ਵਾਰ ਨੂੰ ਅੰਕਿਤ ਕੀਤਾ ਹੈ ਜਿਸ ਦੀ ਸਮਾਪਤੀ 'ਕਿਨੀ ਤੇਰਾ ਅੰਤੁ ਨ ਪਾਇਆ' ਤੇ ਕੀਤੀ ਹੈ।

ਪੁਰਾਤਨ ਵਾਰਾਂ ਵਿਚ ਖਿਆਲਾਂ ਦਾ ਘੇਰਾ ਬੜਾ ਤੰਗ ਹੈ। ਸ਼ਬਦਾਵਲੀ ਵਿਚ ਵਿਸ਼ਾਲਤਾ ਵੀ ਨਹੀਂ ਮਿਲਦੀ। ਇਹੋ ਕਾਰਨ ਹੈ ਕਿ ਉਨ੍ਹਾਂ ਵਾਰਾਂ ਨੂੰ ਕੌਮੀ ਪੱਧਰ ਤੇ ਕੋਈ ਮਹਾਨਤਾ ਪ੍ਰਾਪਤ ਨਹੀਂ ਹੋਈ। ਪੰਜਾਬੀ ਸਾਹਿਤ ਵਿਚ ਇਹ ਪਹਿਲੀ ਵਾਰ ਹੈ ਜਿਸ ਵਿਚ ਇਕ ਇਸਤਰੀ ਨੂੰ ਨਾਇਕਾ ਬਣਾਇਆ ਗਿਆ ਹੈ। ਭਾਵੇਂ ਇਸ ਵਾਰ ਦੀ ਕਹਾਣੀ ਤ੍ਰੇਤੇ ਜੁੱਗ ਦੀ ਹੈ ਪਰ ਭਾਰਤ ਵਾਸੀਆਂ ਨੂੰ ਇਸ ਤੋਂ ਵੱਡੀ ਸਿੱਖਿਆ ਮਿਲਦੀ ਹੈ। ਇਹ ਵਾਰ ਇਸ ਗੱਲ ਦੀ ਸੂਚਕ ਹੈ ਕਿ ਦੁਰਗਾ ਦੇਵੀ ਵੱਡੇ-ਵੱਡੇ ਦੈਂਤਾਂ ਦਾ ਮੂੰਹ ਭੰਨ ਸਕਦੀ ਹੈ। ਉਹ ਕੇਵਲ ਗਹਿਣੇ ਕੱਪੜੇ ਹੀ ਪਾਉਣੇ ਨਹੀਂ ਜਾਣਦੀ ਸਗੋਂ ਲੋੜ ਪੈਣ ਤੇ ਸ਼ਤਰੂ ਦਲਾਂ ਦਾ ਮੁਕਾਬਲਾ ਵੀ ਕਰ ਸਕਦੀ ਹੈ। ਇਸ ਨਾਲ ਸਮੁੱਚੇ ਸਮਾਜ ਨੂੰ ਇਹ ਹਲੂਣਾ ਮਿਲਦਾ ਹੈ ਹੈ ਕਿ ਕੇਵਲ ਆਪਣੀ ਰਖਿਆ ਲਈ ਲੜਨਾ ਹੀ ਬਹਾਦਰੀ ਨਹੀਂ ਸਗੋਂ ਮਜ਼ਲੂਮਾਂ ਲਈ ਲੜਨਾ ਤੇ ਜ਼ੁਲਮ ਦੀ ਜੜ੍ਹ ਪੁੱਟਣੀ ਮਨੁੱਖ ਦਾ ਸਭ ਤੋਂ ਵੱਡਾ ਕਰਤਵ ਹੈ।

ਬਾਕੀ ਪੰਜਾਬੀ ਦੀਆਂ ਵਾਰਾਂ ਨਾਲੋਂ ਇਸ ਵਾਰ ਵਿੱਚ ਵੱਡੀ ਵਿਲੱਖਣਤਾ ਇਹ ਹੈ ਕਿ ਗੁਰੂ ਜੀ ਨੇ ਸੱਚਾਈ ਨੂੰ ਅੱਖੋਂ ਉਹਲੇ ਨਹੀਂ ਕੀਤਾ। ਗੁਰੂ ਜੀ ਨੇ ਜਿੱਥੇ ਦੁਰਗਾ ਦੀ ਬਹਾਦਰੀ ਨੂੰ ਸੁੰਦਰ ਅਲੰਕਾਰਾਂ ਦੁਆਰਾ ਵਰਣਨ ਕੀਤਾ ਹੈ ਉਥੇ ਦੈਂਤਾਂ ਦੀ ਬਹਾਦਰੀ ਨੂੰ ਵੀ ਪੂਰਾ ਸਨਮਾਨ ਦਿੱਤਾ ਹੈ ਜਿਵੇਂ:-

**ਕਦੇ ਨ ਆਖਨ ਹਾਰੇ, ਧਾਵਨ ਸਾਮ੍ਹਣੇ॥**
**ਹਥੀਂ ਤੇਗਾਂ ਪਕੜਿ ਕੈ ਰਣ ਭਿੜੇ ਕਰਾਰੇ॥**
**ਕਦੇ ਨ ਨੱਠੇ ਜੁਧ ਤੈ ਜੋਧੇ ਜੁਝਾਰੇ॥**

ਦੇਵਤਿਆਂ ਤੇ ਦੈਂਤਾਂ ਦੇ ਸੁਭਾਵਾਂ ਨੂੰ ਚਿਤਰਨ ਵਿਚ ਤਾਂ ਆਪ ਨੇ ਕਮਾਲ ਹੀ ਕਰ ਦਿੱਤਾ ਹੈ। ਇਸ ਵਾਰ ਵਿੱਚ ਜੁੱਧ ਦੀ ਚਾਲ ਤੇ ਸਮੇਂ ਅਨੁਸਾਰ ਵਰਤੇ ਅਲੰਕਾਰ ਇਸ ਦੀ ਸਾਹਿਤਕ ਮਹਾਨਤਾ ਵਿਚ ਹੋਰ ਵਾਧਾ ਕਰਦੇ ਹਨ। ਇਸ ਵਿਚ ਦਿੱਤੇ ਪੁਰਾਣਿਕ ਹਵਾਲਿਆਂ ਨੇ ਤੇ ਨਿੱਤ ਵਰਤੋਂ ਦੀ ਸ਼ਬਦਾਵਲੀ ਨੇ ਇਸ ਨੂੰ ਇਕ ਮੌਲਿਕ ਰਚਨਾ ਬਣਾ ਦਿੱਤਾ ਹੈ।

ਸਭ ਤੋਂ ਵੱਡੀ ਵਿਸ਼ੇਸ਼ਤਾਈ ਇਹ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨਿਰੇ ਪੁਰੇ ਕਵੀ ਹੀ ਨਹੀਂ ਸਨ ਸਗੋਂ ਪਰਮ ਪਰਉਪਕਾਰੀ ਉਦਾਰ ਚਿਤ, ਕਲਮ ਦੇ ਧਨੀ ਤੇ ਨਿਰਭੈ ਜੋਧਾ ਵੀ ਸਨ। ਸੋ ਜੁੱਧ ਦੀ ਰੂਪ ਰੇਖਾ ਅਤੇ ਜੋਧਿਆਂ ਦੀ ਸੂਰਬੀਰਤਾ ਨੂੰ ਜਿਸ ਸੁਚੱਜੇ ਢੰਗ ਨਾਲ ਆਪ ਜੀ ਨੇ ਨਿਰੂਪਣ ਕੀਤਾ ਹੈ, ਉਹ ਅਲੌਕਿਕ ਹੈ। ਆਪ ਜੀ ਪੰਜਾਬੀ, ਬ੍ਰਿਜੀ, ਫਾਰਸੀ ਤੇ ਸੰਸਕ੍ਰਿਤ ਦੇ ਮਹਾਨ ਸਕਾਲਰ ਸਨ। ਭਾਈਚਾਰਕ, ਸਮਾਜਿਕ, ਧਾਰਮਿਕ ਤੇ ਸਾਂਝੀਵਾਲਤਾ ਦੇ ਗੁਣਾਂ ਦੀ ਝਲਕ ਇਸ ਵਾਰ ਵਿਚੋਂ ਆਪ-ਹੁਦਰੇ ਪ੍ਰਗਟ ਹੁੰਦੀ ਹੈ। ਕਾਵਿ ਕਲਾ ਵਿਚ ਇਤਨੀ ਨਿਪੁੰਨਤਾ ਹੈ ਕਿ ਸ਼ਬਦਾਂ ਦਾ ਵੇਗ ਆਪ ਮੁਹਾਰੇ ਅੱਗੇ ਅੱਗੇ ਤੁਰਦਾ ਹੈ। ਸ਼ਬਦਾਵਲੀ ਕੜਾਕੇਦਾਰ ਤੇ ਰਸ ਭਰਪੂਰ ਹੈ। ਪਾਠਕਾਂ ਅੰਦਰ ਚਾਉ ਉਪਜਦਾ ਹੈ ਤੇ ਉਨ੍ਹਾਂ ਦਾ ਦਿਲ ਅੱਗੇ ਪੜ੍ਹਨ ਨੂੰ ਉਤਾਵਲਾ ਹੁੰਦਾ ਹੈ। ਇਸ ਵਾਰ ਤੋਂ ਅਨੇਕਾਂ ਕਵੀਆਂ ਨੇ ਪ੍ਰੇਰਨਾ ਲਈ ਹੈ। ਅਜੋਕੇ ਪੰਜਾਬੀ ਕਵੀਆਂ ਅੰਦਰ ਬੀਰ-ਰਸੀ ਵਾਰਾਂ ਲਿਖਣ ਦਾ ਜੋਸ਼ ਇਸ ਗੱਲ ਦੀ ਗਵਾਹੀ ਭਰਦਾ ਹੈ ਕਿ ਇਸ ਵਾਰ ਦੀ ਸੇਧ ਹੁਣ ਤਕ ਕਵੀਆਂ ਦੀ ਅਗਵਾਈ ਕਰ ਰਹੀ ਹੈ। ਪੰਜਾਬੀ ਵਾਰ ਦੇ ਇਤਿਹਾਸ ਨੂੰ ਗੁਰੂ ਜੀ ਦੀ ਇਹ ਵੱਡੀ ਦੇਣ ਹੈ ਜਿਸ ਦੀ ਸਦੀਵੀ ਯਾਦ ਸੂਰਬੀਰਾਂ ਦੇ ਦਿਲਾਂ ਤੇ ਉਕਰੀ ਰਹੇਗੀ ਅਤੇ ਉਨ੍ਹਾਂ ਨੂੰ ਜ਼ੁਲਮ ਵਿਰੁੱਧ ਟੱਕਰ ਲੈਣ ਲਈ ਪਰੇਰਦੀ ਰਹੇਗੀ।

# ਬੀਰ-ਰਸੀ ਵਾਰਾਂ ਵਿੱਚ "ਚੰਡੀ ਦੀ ਵਾਰ" ਦਾ ਵਿਲੱਖਣ ਸਥਾਨ

ਜ਼ਿੰਦਗੀ ਵਿੱਚ ਜੂਝਣਾ ਮਨੁੱਖੀ ਕਰਤੱਵ ਤੇ ਸੁਭਾਅ ਹੈ। ਹਰ ਮਨੁੱਖ ਆਪਣੇ ਹੱਕ, ਸੱਚ, ਇਨਸਾਫ਼ ਖ਼ਾਤਿਰ ਜਨਮਾਂ ਤੋਂ ਹੀ ਸੰਘਰਸ਼ ਕਰਦਾ ਆ ਰਿਹਾ ਹੈ ਭਾਵੇਂ ਉਹ ਸਫ਼ਲ ਹੋਵੇ ਜਾਂ ਨਾਂਹ। ਇਹ ਸੰਘਰਸ਼ ਕਰਦਾ ਹੋਇਆ ਮਨੁੱਖ ਆਪਣੇ ਮੰਤਵ ਵਿੱਚ ਸਫ਼ਲ ਹੋਣ ਲਈ ਕਈ ਹੀਲੇ-ਵਸੀਲੇ, ਦਾਅ-ਪੇਚ ਆਦਿ ਵਰਤਦਾ ਹੈ ਜਿਵੇਂ ਕੋਈ ਨੀਤੀ ਨਾਲ ਕਿਸੇ ਕੰਮ ਨੂੰ ਨੇਪਰੇ ਚਾੜ੍ਹਨਾ ਚਾਹੇ, ਕੂਟਲ-ਨੀਤੀ ਅਤੇ ਮਾਰੂ-ਨੀਤੀ ਜਾਂ ਫਿਰ ਆਦਰਸ਼ਕ ਅਤੇ ਨੇਕ-ਦਿਲੀ ਵਾਲੀ ਹੋਵੇ ਜਾਂ ਬਦ-ਫੈਲੀ ਵਾਲੀ ਹੋਵੇ। ਇਸ ਤਰ੍ਹਾਂ ਨੇਕੀ ਤੇ ਬਦੀ ਵਾਲਾ ਅਜਿਹਾ ਖੇਲ ਆਦਿ ਤੋਂ ਹੀ ਚਲਦਾ ਰਿਹਾ ਹੈ। ਕਦੀ ਬਦੀ ਨੇ ਨੇਕੀ ਨੂੰ ਕਾਬੂ ਕਰ ਲਿਆ ਅਤੇ ਕਦੇ ਨੇਕੀ ਨੇ ਬਦੀ ਨੂੰ ਜਿੱਤ ਲਿਆ। ਅਜਿਹੀ ਖੇਡ-ਕਹਾਣੀ ਜੁੱਗਾਂ-ਜੁੱਗਾਂਤਰਾਂ ਤੋਂ ਹੀ ਚਲੀ ਆ ਰਹੀ ਹੈ। ਐਸਾ ਜੁਝਾਰੂ ਮਾਰਗ ਅਖਤਿਆਰ ਕਰਨਾ ਮਨੁੱਖੀ ਸੁਭਾਅ ਦਾ ਕੁਦਰਤੀ ਰੌਅ ਹੈ, ਜੋ ਸਮੇਂ ਸਮੇਂ ਵੱਖੋ-ਵੱਖਰੇ ਰੂਪ ਧਾਰਨ ਕਰਦਾ ਰਿਹਾ ਹੈ, ਕਦੇ ਸਮੂਹਕ ਤੇ ਕਦੀ ਵਿਅਕਤੀਗਤ ਰੂਪ ਵਿੱਚ। ਹੱਕ, ਸੱਚ, ਨਿਆਂ ਦੀ ਖਾਤਿਰ ਜੂਝਣ ਵਾਲੇ ਸੰਘਰਸ਼ ਕਰਕੇ ਜੋ ਮੱਲਾਂ ਮਾਰਦੇ, ਜਾਂ ਜੂਝਦੇ ਅਰਥਾਤ ਜੁੱਧ ਕਰਦੇ ਹੋਏ ਆਪਣਾ-ਆਪ ਵਾਰ ਦਿੰਦੇ ਹਨ, ਉਹ ਸੂਰਮੇ ਜੋਧੇ ਤੇ ਬਹਾਦਰਾਂ ਦੀ ਕਤਾਰ ਵਿੱਚ ਸ਼੍ਰੋਮਣੀ ਗਿਣੇ ਜਾਂਦੇ ਹਨ। ਅਜਿਹੇ ਜੋਧਿਆਂ ਜੁਝਾਰੂਆਂ ਨੂੰ ਲੋਕਾਂ ਵਿੱਚ ਮਾਨ-ਸਨਮਾਨ ਵੀ ਮਿਲਦਾ ਹੈ। ਮਾਨ-ਸਨਮਾਨ ਵਜੋਂ ਉਨ੍ਹਾਂ ਦੀ ਉਸਤਤਿ, ਕਥਾ-ਕਹਾਣੀਆਂ ਰਾਹੀਂ ਸਦਾ ਹੀ ਹੁੰਦੀ ਰਹਿੰਦੀ ਹੈ। ਕਈ ਵਾਰੀ ਗਾਇਕ ਉਨ੍ਹਾਂ ਦੀ ਬਹਾਦਰੀ ਦਾ ਜਸ ਗਾਉਂਦੇ ਹੋਏ ਆਪ ਮੁਗਧ ਹੋ ਜਾਂਦੇ ਹਨ। ਐਸੀਆਂ ਬੀਰ ਬਹਾਦਰੀ ਵਾਲੀਆਂ ਗੱਲਾਂ ਕਰਨ ਵਾਲਿਆਂ ਨੂੰ ਵੀ ਆਪ-ਮੁਹਾਰੇ ਜੋਸ਼ ਵਿੱਚ ਆ ਜਾਣਾ ਸੁਭਾਵਿਕ ਹੁੰਦਾ ਹੈ ਕਿਉਂਕਿ ਅਜਿਹੀਆਂ ਕਥਾ-ਕਹਾਣੀਆਂ ਵਿੱਚ ਬੀਰਤਾ ਦੀ ਗੱਲ ਹੋ ਰਹੀ ਹੁੰਦੀ ਹੈ। ਜਦੋਂ ਕੋਈ ਬਹਾਦਰੀ ਦੇ ਬੋਲ ਉਸਤਤਿ ਰੂਪ ਵਿੱਚ ਗਾ ਕੇ ਕਰਦਾ ਹੈ ਤਾਂ ਉਹ ਕਵਿਤਾ ਦੇ ਰੂਪ ਵਿੱਚ ਬੀਰਤਾ ਵਾਲਾ ਕਾਵਿ-ਸਾਹਿਤ ਹੋ ਨਿਬੜਦਾ ਹੈ। ਉਹ ਸਾਹਿਤ ਅਨੋਖੀ ਬੀਰਤਾ-ਬਹਾਦਰੀ ਵਾਲਾ ਕਿੱਸਾ ਬਣ ਕੇ ਜੋਸ਼-ਭਰਪੂਰ ਹੋ ਕੇ ਜੂਝਣ-ਹਿੱਤ ਲੂੰ-ਕੰਡੇ ਖੜੇ ਕਰਕੇ ਮਨੁੱਖ ਨੂੰ ਆਪਣੇ ਹੱਕ, ਸੱਚ, ਇਨਸਾਫ, ਨੇਕੀ, ਆਦਰਸ਼ਕ ਹਿੱਤਾਂ ਦੀ ਪ੍ਰਾਪਤੀ ਲਈ ਜੂਝਣ ਲਈ ਤਿਆਰ ਬਰ-ਤਿਆਰ ਕਰ ਦਿੰਦਾ ਹੈ। ਬੀਰਤਾ ਭਰਪੂਰ ਗਾਥਾ ਨੂੰ ਜਦੋਂ ਗਾਇਆ ਜਾਂਦਾ ਹੈ ਤਾਂ ਉਹ ਗਾਥਾ 'ਵਾਰ' ਦਾ ਰੂਪ ਧਾਰਨ ਕਰ ਜਾਂਦੀ ਹੈ ਜਿਸ ਨੂੰ ਵਿਦਵਾਨ 'ਬੀਰਤਾ ਦੇ ਸੋਹਿਲੇ' ਗਾਉਣਾ ਆਖਦੇ ਹਨ।

ਵਾਰ ਵਿਚ ਦੋ ਸ਼ਕਤੀਆਂ ਦੀ ਸੰਗਤ ਹੁੰਦੀ ਹੈ। ਦੋਵੇਂ ਤਾਕਤਾਂ ਗੁੱਥਮ ਗੁੱਥਾ ਹੋ ਕੇ

ਭਿੜਦੀਆਂ ਹਨ ਭਾਵੇਂ ਉਹ ਵਿਅਕਤੀਗਤ ਹੋਣ ਜਾਂ ਸਮੂਹਕ। ਜੂਝਣ ਵਾਲੇ ਜੋਧੇ ਦੋਹੀ ਪਾਸੀਂ ਕੜਕਦੇ, ਲਲਕਾਰਦੇ, ਵੰਗਾਰਦੇ ਅਤੇ ਇਕ ਦੂਜੇ ਉੱਤੇ ਵਾਰਾਂ ਦੀ ਬੁਛਾੜ ਕਰਦੇ ਹਨ। ਸ਼ਸਤਰ ਖੜਕਾਉਂਦੇ, ਵੱਢ-ਟੁੱਕ, ਮਾਰ-ਧਾੜ, ਲਹੂ-ਲੁਹਾਣ ਹੋ ਜਾਂਦੇ ਹਨ। ਇਸ ਵਿਕਰਾਲ ਰੂਪ ਵਿਚਲਾ ਚਿੱਤਰ ਜਦੋਂ ਕਿਸੇ ਸਾਹਿਤ ਵਿੱਚ ਉਲੀਕਿਆ ਜਾਂਦਾ ਹੈ ਤਾਂ ਉਹ ਸਾਹਿਤ ਬੀਰਤਾ ਵਾਲਾ ਸਾਹਿਤ ਅਰਥਾਤ ਬੀਰ-ਰਸੀ ਸਾਹਿਤ ਬਣ ਜਾਂਦਾ ਹੈ। ਅਸਲ ਵਿੱਚ ਬੀਰ-ਸਾਹਿਤ ਦਾ ਮੁੱਢ ਹੀ ਜੋਧਿਆਂ ਦੇ ਜੁੱਧ ਤੋਂ ਬੱਝਦਾ ਹੈ। ਅਜਿਹਾ ਬੀਰ ਸਾਹਿਤ ਜਾਂ ਬੀਰ-ਰਸੀ ਸਾਹਿਤ ਕਾਵਿ ਰੂਪ, ਵਾਰਤਿਕ ਅਤੇ ਨਾਟਕ ਰੂਪ ਵਿੱਚ ਅਰਥਾਤ ਸਾਹਿਤ ਦੀਆਂ ਵੱਖੋ ਵੱਖ ਵੰਨਗੀਆਂ-ਸ਼ੈਲੀਆਂ ਵਿਚ ਰਚਿਆ ਜਾਂਦਾ ਹੈ।

ਬੀਰ ਕਾਵਿ ਸਾਹਿਤ ਦੀ ਮੁੱਢਲੀ ਅਵਸ਼ਕਤਾ ਇਸ ਵਿੱਚ ਇਕ ਅਜਿਹਾ ਦਵੰਦਾਤਮਕ ਮਾਹੌਲ ਸਿਰਜਦੀ ਹੈ ਜਿਸ ਪਸਾਰੇ ਵਿੱਚ ਸਨਸਨੀ ਖੇਜ ਜੋਸ਼/ਰੋਹ ਨਾਲ ਉਠ ਕੇ, ਜ਼ਿੰਦਗੀ ਜ਼ੁਲਮ ਦੇ ਖਿਲਾਫ ਸ਼ਸਤਰਧਾਰੀ ਹੋਕੇ ਡੱਟ-ਖਲੋਂਦਾ ਹੈ। ਜ਼ਿੰਦਗੀ ਵਿਚ ਅਣਖੀਲਾ ਪਣ, ਲੂੰ ਲੂੰ ਵਿੱਚੋਂ ਉਜਾਗਰ ਹੁੰਦਾ ਹੈ ਤੇ ਆਪਣੀ ਕੌਮ, ਦੇਸ਼ ਦੀ ਰਖਿਆ ਖਾਤਿਰ ਜੂਝ ਮਰਨ ਲਈ ਤਤਪਰ ਹੋ ਜਾਂਦਾ ਹੈ, ਐਸੇ ਲੂੰ ਕੰਡੇ ਖੜੇ ਕਰਨ ਵਾਲੇ ਮਾਹੌਲ/ ਜੰਗਜੂ ਵਾਤਾਵਰਣ ਵਿਚ ਹੀ ਬੀਰ ਰਸੀ ਸਾਹਿਤ ਦੀ ਉਤਪਤੀ ਹੋ ਸਕਦੀ ਹੈ। ਜੇ ਪੁਰਾਤਨ ਸਾਹਿਤ ਤੇ ਨਜ਼ਰ ਮਾਰੀਏ ਤਾਂ ਪਤਾ ਚਲਦਾ ਹੈ ਕਿ ਅਮਨ ਚੈਨ ਨੇ ਹਮੇਸ਼ਾਂ ਹੀ ਰੁਮਾਂਟਿਕ ਕਾਵਿ ਨੂੰ ਉਤਪੰਨ ਕੀਤਾ ਹੈ ਤੇ ਜੰਗ ਨੇ ਸਦਾ ਹੀ ਬੀਰ-ਕਾਵਿ ਨੂੰ। ਬੀਰ ਰਸੀ ਕਾਵਿ ਦਾ ਸਥਾਈ ਭਾਵ ਹੈ, ਉਤਸ਼ਾਹ, ਭਾਵ ਬੀਰ ਰਸੀ ਰੁਚੀਆਂ ਨੂੰ ਉਤਸ਼ਾਹਤ ਕਰਦਾ ਹੈ।

੧੬-੧੭ਵੀਂ ਸਦੀ ਦੇ ਮੱਧਕਾਲ ਵਿੱਚ ਭਾਰਤ ਵਰਸ਼ ਵਿੱਚ ਜੇ ਅਨਿਆ ਨਾ ਹੁੰਦਾ, ਜੰਗੀ-ਵਾਤਾਵਰਣ ਨਾ ਹੁੰਦਾ ਤਾਂ 'ਚੰਡੀ ਦੀ ਵਾਰ' ਵਰਗੀ ਬੀਰ-ਰਸੀ ਰਚਨਾ ਨਾ ਰਚੀ ਜਾਂਦੀ, ਜਿਸ ਬਾਰੇ ਅਸੀਂ ਵਿਚਾਰ ਕਰ ਰਹੇ ਹਾਂ।

ਪੰਜਾਬੀ ਵਾਰ ਸਾਹਿਤ ਦੇ ਇਤਿਹਾਸ ਨੂੰ ਘੋਖਿਆਂ ਤੇ ਪੜਤਾਲਿਆਂ ਜਾਣਕਾਰੀ ਹਾਸਲ ਹੁੰਦੀ ਹੈ ਕਿ ਭਾਵੇਂ ਪੰਜਾਬੀ ਸਾਹਿਤ ਬੀਰ ਰਸੀ ਕਾਵਿ, ਵਾਰਾਂ ਤੋਂ ਬਿਨਾਂ ਖਾਲੀ ਨਗ ਵਾਲੀ ਮੁੰਦਰੀ ਵਰਗਾ ਸੀ। ਜੋ ਪੁਰਾਣੀਆਂ ਵਾਰਾਂ ਉਪਲਬਧ ਸਨ ਉਨ੍ਹਾਂ ਦਾ ਸਰੂਪ ਵਿਗੜਿਆ ਹੋਇਆ ਮਿਲਦਾ ਸੀ, ਜੋ ਕਿ ਢਾਡੀਆਂ ਦੁਆਰਾ ਗਾਈਆਂ ਜਾਣ ਕਰਕੇ ਲੋਕਾਂ ਤਕ ਪਹੁੰਚੀਆਂ। ਢਾਡੀ ਲੋਕ ਅਥਵਾ ਮਿਰਾਸੀ ਜਾਂ ਭਟ/ਡੂੰਮ ਆਦਿ ਲੋਕੀ ਅਮੀਰਾਂ ਦੀ ਉਸਤਤਿ ਉਨ੍ਹਾਂ ਦੀਆਂ ਵਾਰਾਂ ਗਾ-ਗਾ ਕੇ ਕਰਦੇ ਜਿਸਦੇ ਬਦਲੇ ਉਨ੍ਹਾਂ ਤੋਂ ਚੰਗੇ ਚੋਖੇ ਇਨਾਮ ਜਾਂ ਫਿਰ ਆਪਣੀ ਰੋਜ਼ੀ ਦਾ ਸਮਾਨ ਹਾਸਿਲ ਕਰਦੇ। ਉਸ ਵੇਲੇ ਤਾਂ ਵਾਰਾਂ ਗਾਉਣ ਵਾਲਿਆਂ ਦੇ ਉਚਾਰਨ ਵਿਚ ਕਈ ਅਉਖੀਆਂ ਤਰੁੱਟੀਆਂ ਰਹਿ ਜਾਂਦੀਆਂ ਜਿਵੇਂ ਸ਼ਾਬਦਿਕ ਲਗਾਂ ਮਾਤਰਾਂ, ਕੰਨਾ, ਬਿੰਦੀ ਆਦਿ। ਇਹ ਸਭ ਕੁਝ ਇਸ ਕਰਕੇ ਵਾਪਰਦਾ ਸੀ ਕਿਉਂਕਿ ਉਨ੍ਹਾਂ ਨੂੰ ਅਜਿਹੇ ਤਕਨੀਕੀ ਨੁਕਤਿਆਂ ਦਾ ਗਿਆਨ ਹਾਸਿਲ ਨਹੀਂ ਸੀ ਹੁੰਦਾ। ਇਸੇ ਕਾਰਣ ਹੀ ਇਸ ਕਲਾ ਜਾਂ ਹੁਨਰ ਵਿਚ ਕੋਈ ਬਹੁਤਾ ਪਰਿਵਰਤਨ ਨਾ ਆ ਸਕਿਆ। ਕਈ ਵਾਰਾਂ ਦਾ ਪ੍ਰਾਪਤੀ ਸਰੋਤ ਵੀ ਇਹ ਮਿਰਾਸੀ ਤੇ ਭੱਟ ਹੀ ਹਨ ਜਿਨ੍ਹਾਂ ਦੇ ਭੁਲ ਜਾਣ ਸਦਕਾ ਕੁਝ ਰਚਨਾਵਾਂ ਸਾਹਿਤ ਖੋਜੀਆਂ ਤੱਕ ਅਧੂਰੀਆਂ ਪਹੁੰਚੀਆਂ ਹਨ ਜਿਵੇਂ ਕਿ ਨਾਦਰ ਸ਼ਾਹ ਦੀ ਵਾਰ। ਪਰੰਤੂ ਉਸ ਸਮੇਂ ਲੋਕਾਂ ਦਾ ਝੁਕਾਅ ਜ਼ਿਆਦਾ ਤਰ ਇਸ਼ਕ-ਮਿਜ਼ਾਜ਼ੀ ਦੇ ਕਿੱਸਿਆਂ ਜਾਂ ਪ੍ਰੀਤ-ਗਾਥਾਵਾਂ ਵੱਲ ਵੱਧਦਾ ਰਿਹਾ। ਜਿਵੇਂ ਪੀਲੂ

ਦਾ ਮਿਰਜ਼ਾ ਵੀ ਰੁਮਾਂਸ, ਪ੍ਰੀਤ ਦੀ ਪ੍ਰਧਾਨਤਾ ਕਾਰਣ ਬਹੁਤ ਮਕਬੂਲ ਹੋਇਆ, ਕਿਉਂਕਿ ਇਸ ਵਿਚ ਬੀਰ ਰਸੀ ਵਾਰਾਂ ਵਾਲਾ ਥੋੜ੍ਹਾ ਬਹੁਤਾ, ਮਿਰਜ਼ੇ ਦੀ ਬਹਾਦਰੀ ਦਾ ਤੱਥ ਹੈ। ਪਰੰਤੂ ਚੰਡੀ ਦੀ ਵਾਰ ਐਸੀ ਪ੍ਰਥਮ ਵੀਰ ਰਸੀ ਵਾਰ ਹੈ ਜਿਸ ਵਿਚ ਕਾਵਿ ਪਰੰਪਰਾ ਦੇ ਸਭ ਪੱਖਾਂ ਤੇ ਪੂਰਨ ਰੂਪ ਤੇ ਭਰਪੂਰ ਤਵੱਜੋਂ ਦਿੱਤੀ ਗਈ ਹੈ। ਕਵੀ ਨੇ ਇਸ ਵਾਰ ਵਿਚ ਪ੍ਰਭੂ ਦੀ ਸ਼ਕਤੀ ਦੀ ਉਸਤਤਿ ਕੀਤੀ ਹੈ ਅੰਤ ਵਿਚ ਪੜ੍ਹਣ-ਗਾਇਣ ਦਾ ਵੀ ਮਹਾਤਮ ਪ੍ਰਸਤੁੱਤ ਕਰ ਦਿੱਤਾ ਹੈ। ਪੁਰਾਣੀਆਂ ਉਪਲਬੱਧ ਵਾਰਾਂ ਵਿਚ ਵਿਚਾਰਾਂ ਦੀ ਖੁਲ੍ਹ ਦਿਲੀ ਨਾ ਹੋਣ ਕਾਰਣ ਉਨ੍ਹਾਂ ਦਾ ਘੇਰਾ ਸੁੰਗੜਵਾਂ ਹੈ। ਸ਼ਬਦਾਵਲੀ ਪੱਖੋਂ ਵੀ ਵਿਕਸਿਤ ਨਾ ਹੋਣ ਕਰਕੇ ਕੌਮੀ ਪੱਧਰ ਤੱਕ ਪ੍ਰਸਿੱਧੀ ਪ੍ਰਾਪਤ ਨਹੀਂ ਕਰ ਸਕੀਆਂ।

ਪੰਜਾਬੀ ਬੀਰ-ਰਸੀ ਕਾਵਿ ਬਹੁਤ ਵਿਸ਼ਾਲ ਹੈ। ਸਮੁੱਚੇ ਬੀਰ-ਰਸੀ ਸਾਹਿਤ ਨੂੰ ਘੋਖਣਾ ਅਤੇ ਉਸ ਵਿੱਚ 'ਚੰਡੀ ਦੀ ਵਾਰ' ਦਾ ਸਥਾਨ ਨਿਸ਼ਚਿਤ ਕਰਨਾ ਨਿਰਸੰਦੇਹ ਔਖਾ ਕੰਮ ਹੈ। ਪਰ ਡਾ. ਗੰਡਾ ਸਿੰਘ, ਸ. ਸ਼ਮਸ਼ੇਰ ਸਿੰਘ ਅਸ਼ੋਕ, ਡਾ. ਰਤਨ ਸਿੰਘ ਜੱਗੀ, ਡਾ. ਹਰਨਾਮ ਸਿੰਘ ਸ਼ਾਨ ਤੇ ਡਾ. ਕਾਲਾ ਸਿੰਘ ਬੇਦੀ ਵਰਗੇ ਵਿਦਵਾਨਾਂ ਦੀ ਖੋਜ ਨੇ ਇਸ ਖੇਤਰ ਵਿੱਚ ਚੰਗੀ ਭੂਮਿਕਾ ਨਿਭਾਈ ਹੈ। ਇਨ੍ਹਾਂ ਦੀ ਖੋਜ ਅਤੇ ਮੇਰੀ ਰਾਇ ਮੁਤਾਬਿਕ ਸਮੁੱਚੇ ਪੰਜਾਬੀ ਬੀਰ-ਰਸੀ ਕਾਵਿ ਵਿਚੋਂ ਤਿੰਨ ਵਾਰਾਂ ਗੁਰੂ ਗੋਬਿੰਦ ਸਿੰਘ ਜੀ ਦੀ ਰਚੀ 'ਚੰਡੀ ਦੀ ਵਾਰ', ਕਵੀ ਨਜ਼ਾਬਤ ਦੀ 'ਨਾਦਰ ਸ਼ਾਹ ਦੀ ਵਾਰ' ਤੇ ਕਵੀ ਪੀਰ ਮੁਹੰਮਦ ਚੱਠਾ ਦੀ ਰਚੀ ਹੋਈ 'ਚੱਠਿਆਂ ਦੀ ਵਾਰ' ਹੀ ਵਿਸ਼ੇਸ਼ ਚਰਚਾ ਦੀ ਮੰਗ ਕਰਦੀਆਂ ਹਨ। ਇਨ੍ਹਾਂ ਤਿੰਨਾਂ ਵਾਰਾਂ ਦਾ ਤੁਲਨਾਤਮਿਕ ਅਧਿਐਨ ਕਰਕੇ ਹੀ 'ਚੰਡੀ ਦੀ ਵਾਰ' ਦਾ ਸਥਾਨ ਨਿਸ਼ਚਿਤ ਕੀਤਾ ਜਾ ਸਕਦਾ ਹੈ।

ਜਿਥੋਂ ਤੱਕ ਤਿੰਨਾਂ ਵਾਰਾਂ ਵਿਚਲੀ ਸਮੱਗਰੀ ਦਾ ਸੰਬੰਧ ਹੈ ਇਨ੍ਹਾਂ ਵਿੱਚ ਜੰਗਾ ਜੁੱਧਾਂ ਦੀ ਕਹਾਣੀ ਨੂੰ ਲਿਆ ਗਿਆ ਹੈ। ਚੰਡੀ ਦੀ ਵਾਰ ਵਿਚਲੀ ਕਹਾਣੀ ਗੁਰੂ ਗੋਬਿੰਦ ਸਿੰਘ ਜੀ ਦੀ ਮੌਲਿਕ ਕਹਾਣੀ ਨਹੀਂ ਅਤੇ ਨਾ ਹੀ ਇਤਿਹਾਸਕ ਹੈ, ਪਰ ਫਿਰ ਵੀ ਬਹੁਤ ਪਰਿਭਾਵਸ਼ਾਲੀ ਹੈ। ਉਨ੍ਹਾਂ ਨੇ ਮਾਰਕੰਡੇ ਰਿਸ਼ੀ ਦੇ ਲਿਖੇ 'ਮਾਰਕੰਡੇ ਪੁਰਾਣ' ਵਿੱਚ ਦੁਰਗਾ ਸਪਤਸ਼ਤੀ ਦੀ ਕਥਾ ਨੂੰ ਲੈ ਕੇ ਆਪਣੀ ਵਾਰ ਦੀ ਰਚਨਾ ਕੀਤੀ ਹੈ। ਇਸ ਵਿੱਚ ਦੁਰਗਾ ਦੇਵੀ ਅਤੇ ਰਾਕਸ਼ਾਂ ਵਿਚਕਾਰ ਹੋਈਆਂ ਲੜਾਈਆਂ ਦਾ ਵਰਣਨ ਹੈ। ਜੋ ਕਿ ਲਾ-ਮਿਸਾਲ ਹੈ। ਚੱਠਿਆਂ ਦੀ ਵਾਰ ਤੇ ਨਾਦਰਸ਼ਾਹ ਦੀ ਵਾਰ ਦੋਵੇਂ ਵਾਰਾਂ ਇਤਿਹਾਸਕ ਲੜਾਈਆਂ ਨੂੰ ਪੇਸ਼ ਕਰਦੀਆਂ ਹਨ। ਨਾਦਰਸ਼ਾਹ ਦੀ ਵਾਰ ੧੭੩੯ ਈ. ਵਿੱਚ ਨਾਦਰ ਸ਼ਾਹ ਦੀਆਂ ਫੌਜਾਂ ਅਤੇ ਮੁਹੰਮਦ ਸ਼ਾਹ ਰੰਗੀਲਾ ਦੀਆਂ ਫੌਜਾਂ ਵਿਚਲੀਆਂ ਕਰਨਾਲ ਦੇ ਸਥਾਨ ਤੇ ਹੋਈਆਂ ਲੜਾਈਆਂ ਦਾ ਵਰਣਨ ਕਰਦੀ ਹੈ। ਇਸ ਵਿੱਚ ਦੋ ਪਾਤਸ਼ਾਹੀਆਂ ਦੀ ਮਹਾਨ ਟੱਕਰ ਨੂੰ ਪੇਸ਼ ਕੀਤਾ ਗਿਆ ਹੈ। ਚੱਠਿਆਂ ਦੀ ਵਾਰ ਵਿਚ ਵੀ ਮਹਾਂ ਸਿੰਘ ਸ਼ੁਕਰਚੱਕੀਆ ਅਤੇ ਗੁਲਾਮ ਮੁਹਮੰਦ ਚੱਠਾ ਵਿਚਕਾਰ ੧੭੬੦ ਈ. ਦਰਮਿਆਨ ਹੋਈਆਂ ਲੜਾਈਆਂ ਦਾ ਜ਼ਿਕਰ ਹੈ। ਇਸ ਵਾਰ ਦੀ ਸਮੱਗਰੀ ਇਤਿਹਾਸਕ ਤਾਂ ਜ਼ਰੂਰ ਹੈ ਪਰ ਨਾਦਰਸ਼ਾਹ ਦੀ ਵਾਰ ਵਾਂਗ ਦੋ ਪਾਤਸ਼ਾਹੀਆਂ ਦੀ ਨਹੀਂ ਬਲਕਿ ਇਕ ਪਰਗਣੇ ਦੇ ਇਤਿਹਾਸ ਤੱਕ ਸੀਮਿਤ ਹੈ।

ਸਭ ਤੋਂ ਵੱਡੀ ਵਿਲੱਖਣਤਾ ਦਾ ਪੱਖ ਇਹ ਹੈ ਕਿ ਚੰਡੀ ਦੀ ਵਾਰ ਵਿੱਚ ਪਹਿਲੀ ਵਾਰੀ ਕਿਸੇ ਵਾਰ ਕਰਤਾ ਨੇ ਇਸਤਰੀ ਪਾਤਰ ਨੂੰ ਨਾਇਕ ਚੁਣਿਆ ਹੈ। ਬਿਨਾਂ ਸ਼ੱਕ ਇਸ ਵਾਰ ਵਿੱਚ ਤ੍ਰੇਤਾ ਯੁੱਗ ਦੀ ਕਹਾਣੀ ਬਿਆਨ ਕੀਤੀ ਹੈ ਪਰੰਤੂ ਭਾਰਤ ਵਰਸ਼ ਦੇ ਲੋਕਾਂ ਨੂੰ

ਇਸ ਵਿਚੋਂ ਵਿਸ਼ਾਲ ਪੱਧਰ ਦੀ ਜਾਣਕਾਰੀ ਸਿੱਖਿਆ ਰੂਪ ਵਿਚ ਮਿਲਦੀ ਹੈ। ਚੰਡੀ ਦੀ ਵਾਰ ਦੀ ਨਾਇਕ ਇਤਨੀ ਬਹਾਦਰ ਤੇ ਸੂਝਵਾਨ ਹੈ ਕਿ ਉਹ ਦਿਓ-ਕੱਦ ਰਾਖਸ਼ਾਂ ਨੂੰ ਬੁਰੀ ਤਰ੍ਹਾਂ ਸੰਘਾਰਦੀ ਹੈ, ਨਾ ਕੇਵਲ ਉਹ ਗਹਿਣਾ-ਗੱਟਾ ਪਹਿਨ ਕੇ ਸਜ-ਫੱਬ ਸਕਦੀ ਹੈ ਬਲਕਿ ਜੰਗ ਦੇ ਮੈਦਾਨ ਵਿਚ ਦੈਤਾਂ ਦੇ ਦਲ ਨਾਲ ਭਾਰੀ ਲੋਹਾ ਲੈ ਸਕਦੀ ਹੈ। ਇਸ ਵਾਰ ਵਿਚ ਨਾਇਕਾ ਦੀ ਜੰਗ, ਮਨੁੱਖਤਾ ਦੇ ਹੱਕ ਵਿਚ ਨੇਕੀ ਖਾਤਿਰ ਹੈ, ਆਪਣੇ ਨਿੱਜੀ ਮੰਤਵ ਵਾਸਤੇ ਨਹੀਂ ਸਗੋਂ ਪਰਉਪਕਾਰੀ ਕਿਰਦਾਰ ਦੀ ਮਲਿਕਾ ਹੁੰਦੀ ਹੋਈ ਹੱਕ, ਸੱਚ ਤੇ ਨਿਆਂ ਖਾਤਿਰ ਰਣ-ਖੇਤਰ ਵਿੱਚ ਜੂਝਦੀ ਹੈ। ਇਸ ਦੀ ਸਿਖਿਆ ਸਮੁੱਚੇ ਸਮਾਜ ਨੂੰ ਹਿਲੂਣਦੀ ਹੀ ਨਹੀਂ, ਹਲਾ ਸ਼ੇਰੀ ਨਾਲ 'ਅਤਿ ਹੀ ਰਣ ਮੈਂ ਤਬ ਜੂਝ ਮਰਉ' ਦਾ ਦ੍ਰਿੜ ਨਿਸ਼ਚਾ ਬੰਨ੍ਹਾਂਦੀ ਹੈ। ਜੰਗੇ ਮੈਦਾਨ ਵਿਚ ਨੇਕੀ ਖਾਤਿਰ, ਬਦੀ ਦੇ ਖਿਲਾਫ, ਝੰਜੋੜ ਕੇ ਤਿਆਰ-ਬਰ-ਤਿਆਰ ਹੋ ਕੇ ਕਮਰ-ਕੱਸੇ ਲਾਉਣ ਦੀ ਪ੍ਰੇਰਨਾ ਦੇਂਦੀ ਹੈ। ਚੰਡੀ ਦੀ ਵਾਰ ਦੇ ਕਰਤਾ ਗੁਰੂ ਗੋਬਿੰਦ ਸਿੰਘ ਜੀ ਨੇ ਕਿਸੇ ਸਚਾਈ ਦੇ ਤੱਥ ਨੂੰ ਅਖੋਂ ਓਹਲੇ ਨਹੀਂ ਰਖਿਆ। ਵਾਰ ਦੀ ਨਾਇਕਾ ਦੀ ਬਹਾਦਰੀ ਦੇ ਜੌਹਰ ਉਘਾੜਦੇ ਹੋਏ ਬਦੀ ਦੇ ਪ੍ਰਤੀਕ ਦਾਨਵਾ-ਰਾਖਸ਼ਾਂ ਦੀ ਸੂਰਮਗਤੀ ਨੂੰ ਵੀ ਬਹੁਤ ਬਿਆਨਿਆ ਹੈ:-

**ਧਾਏ ਦੇਵੀ ਸਾਮਣੇ ਬੀਰ ਮੁੱਛਲੀ ਆਲੇ॥**
**ਸੁਰਪਤ ਜੇਹੇ ਲੜ ਹਟੇ ਬੀਰ ਟਲੇ ਨਾ ਟਾਲੇ॥**
**ਗਜੇ ਦੁਰਗਾ ਘੇਰਿ ਕੈ ਜਣੁ ਘਣੀਅਰ ਕਾਲੇ॥**

ਸਭ ਤੋਂ ਵੱਡੀ ਮਹਾਨ ਵਿਲੱਖਣਤਾ ਇਹੋ ਹੈ ਕਿ ਨਾਇਕਾ ਦੀ ਬਹਾਦਰੀ ਦੇ ਨਾਲ ਨਾਲ ਖਲ ਨਾਇਕਾਂ ਦੀ ਬਹਾਦਰੀ ਨੂੰ ਅਖੋਂ ਓਹਲੇ ਨਹੀਂ ਕੀਤਾ ਅਰਥਾਤ ਉਨ੍ਹਾਂ ਦੇ ਕਿਰਦਾਰ ਚਿਤਰਣ ਵੇਲੇ ਗੁਰੂ-ਕਵੀ ਨੇ ਕਮਾਲ ਹੀ ਕਰ ਦਿਤਾ ਹੈ।

ਨਾਦਰਸ਼ਾਹ ਦੀ ਵਾਰ ਵਿਚ ਨਾਇਕ ਦੇ ਤੌਰ ਤੇ ਉਹ ਭਾਰਤੀ ਲਏ ਗਏ ਹਨ ਜਿਨ੍ਹਾਂ ਨੇ ਭਾਰਤ ਦੀ ਖਾਤਰ ਆਪਣੀਆਂ ਜਾਨਾਂ ਨੂੰ ਨਿਛਾਵਰ ਕੀਤਾ। ਇਹ ਵਾਰ ਲੋਕਾਂ ਵਿੱਚ ਰਾਸ਼ਟਰੀਅਤਾ ਦੀ ਭਾਵਨਾ ਪੈਦਾ ਕਰਨ ਦੇ ਸਮਰੱਥ ਹੈ। ਚੱਠਿਆਂ ਦੀ ਵਾਰ ਨਾਇਕ ਦੇ ਪੱਖੋਂ ਕਮਜ਼ੋਰ ਹੈ ਉਨ੍ਹਾਂ ਵਿਚ ਨਾਇਕ ਦੇ ਤੌਰ ਤੇ ਲਿਆ ਗਿਆ ਗੁਲਾਮ ਮੁਹੰਮਦ ਨਾਇਕ ਬਣਨ ਦੇ ਸਮਰੱਥ ਨਹੀਂ। ਕਵੀ ਆਪ ਹੀ ਉਸ ਦੀਆਂ ਊਣਤਾਈਆਂ ਨੂੰ ਨੰਗਿਆਂ ਕਰਦਾ ਹੈ। ਚੰਡੀ ਦੀ ਵਾਰ ਆਪਣੀ ਨਾਇਕਾ ਨੂੰ ਨੇਕੀ ਦੀ ਪ੍ਰਤੀਕ ਵਜੋਂ ਉਭਾਰਨ ਤੇ ਸ਼ਕਤੀ ਦੇ ਚਿੰਨ੍ਹ ਵੱਜੋਂ ਪੇਸ਼ ਕਰਨ ਵਿੱਚ ਵੱਧ ਕਾਮਯਾਬ ਰਹੀ ਹੈ।

ਜਿੱਥੇ ਚੰਡੀ ਦੀ ਵਾਰ ਦੇ ਕਰਤਾ ਗੁਰੂ ਗੋਬਿੰਦ ਸਿੰਘ ਜੀ ਮਹਾਨ ਕਵੀ, ਕਲਮ ਦੇ ਧਨੀ ਸੂਝਵਾਨ ਵਿਦਵਾਨ ਤੇ ਚਿੰਤਕ ਸਨ ਉਥੇ ਆਪ ਤਲਵਾਰ ਦੇ ਧਨੀ ਵੀ ਸਨ। ਇਸ ਤੋਂ ਬਿਨਾਂ ਗੁਰੂ ਜੀ ਪਰਉਪਕਾਰੀ ਯੋਧੇ, ਸਰਬੰਸ-ਦਾਨੀ, ਮੁਰਝਾਈ ਮਨੁੱਖਤਾ ਵਿਚ ਨਵੀਂ ਰੂਹ ਫੂਕਣ ਵਾਲੇ, ਅੰਮ੍ਰਿਤ ਦੇ ਦਾਤੇ ਵੀ ਸਨ। ਡਿੱਗੇ-ਢੱਠੇ ਲਿਤਾੜੇ ਲੋਕਾਂ ਨੂੰ ਉਠਾਲ ਕੇ ਨੀਚੋਂ ਊਚ ਕਰਨ ਵਾਲੇ ਨਿੱਡਰ ਯੋਧੇ ਗੋਬਿੰਦ ਸਨ, ਹਿੰਦ ਕੌਮ ਦੇ ਰਖਿਅਕ ਅਤੇ ਨਿਰਭੈ ਸੂਰਮੇ ਵੀ ਸਨ। ਅਜਿਹੇ ਗੁਣਾਂ ਦੇ ਧਾਰਣੀ ਹੋਣ ਕਰਕੇ ਹੀ ਕਰਤਾ ਨੇ ਵਾਰ ਵਿਚ ਉਹੋ ਜਿਹੇ ਗੁਣ ਤੇ ਵਿਲਖੱਣਤਾ, ਬੀਰਤਾ ਫੁੱਲਾਂ ਦੇ ਹਾਰ ਵਾਂਗੂ ਪਰੋ ਦਿੱਤੀ ਹੈ। ਜੇ ਰਚਨਾ ਦਾ ਕਰਤਾ ਆਪ ਖੁਦ ਜੰਗੇ-ਮੈਦਾਨ ਵਿੱਚ ਆਪਣੇ ਰੋਹ ਭਰੇ ਜੋਸ਼ੀਲੇ ਢੰਗ ਨਾਲ ਜੌਹਰ ਦਿਖਾ ਸਕਦਾ ਹੈ ਤਾਂ ਹੀ ਉਹ ਵਾਰ ਰਚਣ ਵੇਲੇ ਉਹੀ ਬਹਾਦਰੀ ਚੜ੍ਹਦੀ ਕਲਾ ਆਦਿ ਪੱਖਾਂ ਨੂੰ ਪੂਰੀ ਤਰ੍ਹਾਂ ਬਿਆਨ ਕਰ ਸਕਦਾ ਹੈ।

ਜਿਸ ਢੰਗ ਨਾਲ ਕਵੀ ਜੀ ਨੇ ਵਾਰ ਦੀ ਜੁੱਧ ਕਥਾ ਨੂੰ ਨਿਰੂਪਣ ਵਰਣਨ ਕੀਤਾ ਹੈ ਉਹ ਆਪਣੇ ਆਪ ਵਿਚ ਸਰਬੋਤਮ ਮਿਸਾਲ ਹੈ। ਸੁਚੱਜੇ ਢੰਗ ਨਾਲ ਵਾਰ ਰਚਨ ਕਰਕੇ ਅਲੌਕਿਕ ਤਰ੍ਹਾਂ ਦੀ ਰਚਨਾ ਹੋ ਨਿਬੜੀ ਹੈ। ਗੁਰੂ ਜੀ ਫਾਰਸੀ, ਸੰਸਕ੍ਰਿਤ, ਬ੍ਰਿਜੀ ਅਤੇ ਪੰਜਾਬੀ ਦੇ ਮਹਾਨ ਵਿਦਵਾਨ ਤੇ ਮਹਾਨ ਗਿਆਤਾ ਸਨ। ਭਾਵੇਂ ਉਨ੍ਹਾਂ ਆਪ ਜੀ ਦੀਆਂ ਸਮੁੱਚੀਆਂ ਰਚਨਾਵਾਂ ਵਿਚੋਂ ਬ੍ਰਿਜੀ, ਫਾਰਸੀ, ਸੰਸਕ੍ਰਿਤ, ਹਿੰਦੀ ਭਾਸ਼ਾਵਾਂ ਦਾ ਜ਼ਿਆਦਾ ਪ੍ਰਯੋਗ ਕੀਤਾ ਹੈ, ਪ੍ਰੰਤੂ ਚੰਡੀ ਦੀ ਵਾਰ ਦੀ ਭਾਸ਼ਾ ਠੇਠ ਪੰਜਾਬੀ ਬੋਲੀ ਵਿਚ ਹੈ ਅਤੇ ਇਸ ਵਿੱਚ ਦੂਸਰੀਆਂ ਭਾਸ਼ਾਵਾਂ ਦੀ ਸ਼ਬਦਾਵਲੀ ਦਾ ਘੱਟ ਪਰ ਬਹੁਤ ਹੀ ਢੁੱਕਵਾਂ ਪ੍ਰਯੋਗ ਮਿਲਦਾ ਹੈ। ਨਾਦਰ ਸ਼ਾਹ ਦੀ ਵਾਰ ਵਿੱਚ ਤੇ ਚੱਠਿਆਂ ਦੀ ਵਾਰ ਵਿੱਚ ਵੀ ਜੰਗੀ ਸ਼ਬਦਾਵਲੀ ਨਾਲ ਭਰਪੂਰ, ਜੁੱਧ ਚਿਤਰਾਂ ਨੂੰ ਸਾਕਾਰ ਕਰਨ ਵਾਲੀ, ਬੀਰ-ਰਸ ਉਪਜਾਣ ਵਾਲੀ ਭਾਸ਼ਾ ਵਰਤੀ ਹੈ। ਪਰ ਚੰਡੀ ਦੀ ਵਾਰ ਦੀ ਭਾਸ਼ਾ ਵਧੇਰੇ ਨਿਖਰਵੀਂ ਰੋਹ ਵਾਲੀ ਤੇ ਰਵਾਨੀ ਭਰਪੂਰ ਹੈ।

ਚੰਡੀ ਦੀ ਵਾਰ ਵਿੱਚ ਵਾਰ ਦੇ ਸਰਬ ਗੁਣ, ਤੱਥ ਪੂਰਨ ਰੂਪ ਵਿੱਚ ਵਿਦਮਾਨ ਹਨ, ਪੌਰਾਣਕ ਹਵਾਲੇ ਮਿੱਥਾਂ ਤੱਥਾਂ ਦੇ ਸੰਕੇਤ ਵਰਤੇ ਗਏ ਹਨ-ਜਿਵੇਂ ਬ੍ਰਹਮਾ, ਬਿਸਨ, ਮਹੇਸ, ਦੁਰਗਾ, ਇੰਦਰ, ਰਾਮ, ਦਹਿਸਰ, ਕ੍ਰਿਸ਼ਨ, ਕੰਸ, ਨਾਰਦ, ਕਲੂ ਅਤੇ ਦੈਂਤਾਂ ਰਾਖਸ਼ਾਂ ਦੇ ਵਰਣਾਤਮਿਕ ਰੂਪ ਵਿਚ ਹਵਾਲੇ ਸੰਕੇਤਕ ਕਰਕੇ ਬਿਆਨ ਕੀਤੇ ਹਨ ਭਾਵੇਂ ਨੇਕੀ ਦੇ ਪਾਤਰ ਹਨ ਭਾਵੇਂ ਬਦੀ ਦੇ, ਜੰਗੇ ਮੈਦਾਨ ਵਿੱਚ ਬਹਾਦਰੀ ਦੀ ਬਰਾਬਰਤਾ ਸਮਾਨਤਾ ਦਿਖ ਵਾਲੀ ਹੈ। ਸ਼ਬਦਾਵਲੀ ਖੜਕਵੀਂ ਹੋਣ ਕਾਰਨ ਜੰਗ ਦੇ ਦ੍ਰਿਸ਼ ਚਿੱਤਰ ਸਾਹਮਣੇ ਆ ਜਾਂਦੇ ਹਨ ਜਦੋਂ ਇਸ ਰਚਨਾ ਦਾ ਪਾਠ ਉਚਾਰਨ ਕਰਦੇ ਹੋਈਏ, ਬੋਲੀ ਸ਼ੈਲੀ ਨੂੰ ਕਿਤੇ ਵੀ ਮੱਠਿਆਂ ਨਹੀਂ ਪੈਣ ਦਿੱਤਾ, ਜੰਗ ਵੀ ਕਿਤੇ ਠੰਢਾ ਨਹੀਂ ਪੈਣ ਦਿੱਤਾ। ਇਸ ਵਿੱਚ ਇਹ ਵਾਧਾ ਹੈ ਕਿ ਲੜਦੇ ਜੂਝਦੇ ਮਰਦੇ ਜਾਂਦੇ ਸੂਰਮੇ ਜੰਗ ਦਾ ਜੋਸ਼ ਠੰਢਾ ਨਹੀਂ ਹੋਣ ਦਿੰਦੇ ਤੇ ਇਕ ਦਮ ਸਲਾਹ ਮਸ਼ਵਰੇ ਕਰਕੇ ਜੰਗ ਵਿਚ ਜੂਝਣ ਤੇ ਮਰਨ ਮਾਰਣ ਹਿੱਤ ਸਦਾ ਹੀ ਤਤਪਰ ਰਹਿੰਦੇ ਹਨ ਅਜਿਹਾ ਵਰਤਾਰਾ ਵਾਰ ਵਿਚ ਜੰਗ ਆਰੰਭ ਹੋਣ ਤੇ ਦੈਂਤਾਂ ਦੇ ਖਾਤਮੇ ਤੱਕ ਨਿਰੰਤਰ ਜੋਸ਼ ਭਰਿਆ ਕਿਤੇ ਵੀ ਮੱਠਾ ਨਹੀਂ ਪੈਂਦਾ, ਸਿਖਰ ਤੇ ਚੜ੍ਹਦਾ ਜਾਂਦਾ ਹੈ ਅਤੇ ਅੰਤ ਸਾਰੇ ਹੀ ਬਦੀ ਦੇ ਪ੍ਰਤੀਕ ਪਾਤਰਾਂ ਨੂੰ ਨੇਕੀ ਦੇ ਪ੍ਰਤੀਕ-ਪਾਤਰਾਂ ਵੱਲੋਂ ਮਾਰ ਮੁਕਾਅ ਦਿੱਤਾ ਜਾਂਦਾ ਹੈ ਤੇ ਦੇਵਤਿਆਂ ਨੂੰ ਮੁੜ ਉਨ੍ਹਾਂ ਦਾ ਹੱਕ 'ਰਾਜ' ਸੌਂਪ ਦਿੱਤਾ ਜਾਂਦਾ ਹੈ। ਅਜਿਹੇ ਪੱਖਾਂ ਤੋਂ ਨਾਦਰ ਦੀ ਵਾਰ ਨਜ਼ਾਬਤ ਕਵੀ ਨੇ ਲਿਖਣ ਦੀ ਕੋਸ਼ਿਸ਼ ਕੀਤੀ ਹੈ ਉਸਨੇ ਵੀ ਚੰਡੀ ਦੀ ਵਾਰ ਦੀ ਨਕਲ ਕਰਨ ਦੀ ਬੜੀ ਕੋਸ਼ਿਸ਼ ਕੀਤੀ ਹੈ ਪਰ ਉਸ ਵਿਚ ਕਈ ਪਖੋਂ ਕਚਿਆਈ ਪ੍ਰਗਟ ਹੁੰਦੀ ਹੈ-ਇਸ ਕਵੀ ਨੇ ਪਹਿਲਾਂ ਦਿੱਲੀ ਰਣ ਖੇਤਰ ਤੇ ਕਾਤਲ ਮਾਸ਼ੂਕਾਂ ਦੇ ਰੂਪ ਵਿਚ ਪੇਸ਼ ਕੀਤਾ ਹੈ। ਫੇਰ ਤੈਮੂਰ ਦੇ ਹੱਲੇ ਦਾ ਬਿਆਨ ਕੀਤਾ ਹੈ, ਜਿਸ ਵਿੱਚ ਆਪੋ-ਧਾਪੀ ਮੱਚੀ ਪਈ ਹੈ। ਭਾਵੇਂ ਨਾਦਰ ਸ਼ਾਹ ਦੀ ਵਾਰ ਵਿਚ ਨਜ਼ਾਬਤ ਨੇ ਚੰਡੀ ਦੀ ਵਾਰ ਦਾ ਪ੍ਰਭਾਵ ਕਬੂਲਿਆ ਹੈ ਖਾਸ ਕਰਕੇ ਸ਼ਬਦਾਵਲੀ ਤੇ ਤਕਨੀਕ ਪੱਖੋਂ, ਪ੍ਰੰਤੂ ਫੇਰ ਵੀ ਉਹ ਪ੍ਰਸਤੁਤੀ ਨਹੀਂ ਕਰ ਸਕਿਆ ਜੋ ਗੁਰੂ ਸਾਹਿਬ ਨੇ ਚੰਡੀ ਦੀ ਵਾਰ ਵਿਚ ਕੀਤੀ ਹੈ। ਕਾਰਣ ਇਹ ਹੈ ਕਿ ਗੁਰੂ ਕਵੀ ਇਕ ਖਾਸ ਜੰਗ ਦੇ ਨਿਰਭੈ ਜਰਨੈਲ ਸਨ, ਬੰਦਗੀ ਵਿਚ ਲੀਨ ਹੋ ਕੇ ਭਗਤੀ ਦੀ ਸ਼ਕਤੀ ਦਾ ਵਰਤਾਰਾ ਵਰਤਾਉਣ ਵਾਲੇ ਬੀਰ ਯੋਧੇ ਸਨ। ਦੂਜੇ ਪਾਸੇ ਦੂਜੀਆਂ ਵਾਰਾਂ ਦੇ ਕਰਤਾ ਆਮ ਵਿਅਕਤੀ ਸਨ। ਨਾ ਹੀ ਉਹ ਆਪ ਏਨੇ ਬਹਾਦਰ ਸਨ। ਨਾ ਹੋਰ ਵਿਸ਼ੇਸ਼ ਗੁਣਾਂ ਦੇ

ਧਾਰਨੀ ਸਨ। ਕਿਸੇ ਰਚਨਾਕਾਰ ਦੀ ਰਚਨਾ ਉਤਨੀ ਹੀ ਮਜਬੂਤ ਪ੍ਰਭਾਵ ਸ਼ਾਲੀ ਹੁੰਦੀ ਹੈ ਜਿੰਨੀ ਕਿ ਲੇਖਕ ਦੀ ਸ਼ਖਸ਼ੀਅਤ ਤੇ ਕਿਰਦਾਰ ਜਾਂ ਉਸਦੇ ਗੁਣ ਜਾਂ ਵਿਅਕਤੀਤਵ।

ਇਕ ਹੋਰ ਵੀ ਵਿਲੱਖਣਤਾ ਇਸ ਵਾਰ ਦੀ ਇਹ ਰਹੀ ਹੈ ਕਿ ਚੰਡੀ ਦੀ ਵਾਰ ਵਿਚੋਂ ਪ੍ਰੇਰਣਾ ਲੈਣ ਤੇ ਜੋਸ਼ ਪ੍ਰਾਪਤ ਕਰਨ ਲਈ, ਗੁਰੂ ਸਾਹਿਬ ਦੇ ਸਿੰਘ-ਸੇਵਕ ਰੋਜ਼ਾਨਾ ਅੰਮ੍ਰਿਤ ਵੇਲੇ ਦੇ ਨਿਤਨੇਮ (ਪਾਠ ਸਿਮਰਨ) ਦੇ ਨਾਲ ਇਸ ਵਾਰ ਦਾ ਪਾਠ ਵੀ ਨੇਮ ਨਾਲ ਕਰਦੇ ਸਨ, ਫੇਰ ਜੰਗੇ ਮੈਦਾਨ ਵਿਚ ਜਾ ਕੇ ਜੂਝਦੇ ਤੇ ਵੈਰੀਆਂ ਨਾਲ ਡੱਟ ਕੇ ਟਾਕਰੇ ਕਰਦੇ ਸਨ ਹੁਣ ਵੀ ਇਸ ਵਾਰ ਦਾ ਪਾਠ ਸਿੱਖਾਂ ਵਿਚ ਖਾਸ ਕਰਕੇ ਨਿਹੰਗ ਸਿੰਘ ਅਤੇ ਨਾਮਧਾਰੀ ਸਿੰਘਾਂ ਵਿਚ ਰੋਜ਼ਾਨਾ ਦੇ ਨਿਤਨੇਮ ਦੇ ਨਾਲ ਕੀਤਾ ਜਾਂਦਾ ਹੈ ਉਹ ਤਾਂ ਚੰਡੀ ਦੀ ਵਾਰ ਦੇ ਪਾਠ ਤੋਂ ਬਿਨਾਂ ਆਪਣਾ ਨਿਤਨੇਮ ਅਧੂਰਾ ਸਮਝਦੇ ਹਨ। ਅਰਥਾਤ ਚੰਡੀ ਦੀ ਵਾਰ ਦੇ ਪਾਠ ਨੂੰ ਮਹਾਨਤਾ ਦਿੰਦੇ ਹਨ ਜਿਹੜੀ ਕਿ ਬਦਰੂਹਾਂ ਨੂੰ ਮਾਰ ਮੁਕਾਉਂਦੀ ਹੈ।

ਗੁਰੂ ਜੀ ਦੀ ਧਾਰਮਿਕ ਭਾਈਚਾਰਕ ਸਾਂਝੀਵਾਲਤਾ ਦੇ ਗੁਣਾਂ ਦੀ ਝਲਕੀ ਵਾਰ ਵਿਚੋਂ ਝਾਤੀਆਂ ਮਾਰਦੀ ਹੈ। ਵੇਗ ਆਪ ਮੁਹਾਰਾ ਹੈ, ਬੋਲੀ ਕੜਾਕੇਦਾਰ ਬੀਰ ਰਸ ਭਰਪੂਰ, ਸ਼ਿੰਗਾਰ ਰਸ ਨਾਲ ਰੌਦਰ ਰਸ ਸਮਿਲਤ ਹੈ, ਉਤਸੁਕਤਾ ਬਹੁਤ ਹੈ। ਆਧੁਨਿਕ ਵਾਰਕਾਰਾਂ ਲਈ ਪ੍ਰੇਰਣਾ ਸ੍ਰੋਤ ਹੈ ਅਰਥਾਤ ਅਗਵਾਈ ਕਰਦੀ ਆ ਰਹੀ ਹੈ। ਇਹ ਵਾਰ ਆਗੂ ਵਾਰ ਹੈ। ਪੰਜਾਬੀ ਬੀਰ ਰਸੀ ਸਾਹਿਤਿਕ ਇਤਿਹਾਸ ਵਿਚ ਗੁਰੂ ਸਾਹਿਬ ਦੀ ਵਡਮੁੱਲੀ ਛਾਪ ਤੇ ਦੇਣ ਹੈ, ਜਿਸਦੀ ਯਾਦ ਸਦੀਵ ਕਾਲ ਜੁੱਗਾਂ ਤੀਕ ਪੰਜਾਬੀ ਸੂਰਮਿਆਂ ਦੇ ਦਿਲਾਂ ਤੇ ਮੋਟੇ ਤੇ ਡੂੰਘੇਰੇ ਰੂਪ ਵਿਚ ਉਕਰੀ ਰਹੇਗੀ, ਜ਼ਾਲਮਾਂ ਨੂੰ ਸਦਾ ਵੰਗਾਰਦੀ, ਸੰਘਾਰਦੀ ਤੇ ਜ਼ੁਲਮ ਦੇ ਖਿਲਾਫ ਡੱਟ ਕੇ ਟਾਕਰਾ ਕਰਨ ਅਤੇ ਨਿਡਰ ਹੋ ਕੇ ਜੂਝਣ ਹਿੱਤ ਪ੍ਰੇਰਣਾ ਸ੍ਰੋਤ ਬਣੀ ਰਹੇਗੀ।

ਉਕਤ ਸਾਰੀ ਚਰਚਾ ਵਿਚਾਰ ਤੋਂ ਅੰਦਾਜ਼ਾ ਲਾ ਕੇ ਸਮੁੱਚੇ ਰੂਪ ਵਿਚ ਕਹਿ ਸਕਦੇ ਹਾਂ ਕਿ ਚੰਡੀ ਦੀ ਵਾਰ (ਪੰਜਾਬੀ) ਬੀਰ ਰਸੀ ਵਾਰਾਂ ਵਿਚ ਵਿਲਖਣ ਤੇ ਚਮਕਦੇ-ਸੂਰਜ ਵਾਂਗੂ ਆਪਣਾ ਅਗਵਾਈ ਵਾਲਾ ਅਤੇ ਪ੍ਰੇਰਣਾ-ਸ੍ਰੋਤ ਦਾ ਮੀਲ-ਪੱਥਰ ਤੇ ਪੱਥ-ਪ੍ਰਦਰਸ਼ਕ ਹੋ ਕੇ ਅਹਿਮ ਤੇ ਉਤਮ ਸਥਾਨ ਹਾਸਿਲ ਕਰਦੀ ਹੈ। ਚੰਡੀ ਦੀ ਵਾਰ ਦਾ ਸਥਾਨ ਪੰਜਾਬੀ ਬੀਰ-ਰਸੀ ਕਾਵਿ ਵਿੱਚ ਨਾਦਰ ਸ਼ਾਹ ਦੀ ਵਾਰ ਤੇ ਚੌਂਠਿਆਂ ਦੀ ਵਾਰ ਤੋਂ ਪਹਿਲਾਂ ਦਾ ਹੈ। ਡਾ. ਹਰਨਾਮ ਸਿੰਘ ਸ਼ਾਨ ਵੀ ਆਪਣੀ ਸੰਪਾਦਿਤ 'ਚੌਂਠਿਆਂ ਦੀ ਵਾਰ' ਵਿੱਚ ਇਸ ਗੱਲ ਦੀ ਪੁਸ਼ਟੀ ਕਰਦੇ ਹਨ। ਭਵਿੱਖ ਵਿੱਚ ਵੀ ਆਪਣਾ ਵਿਲੱਖਣ ਤੇ ਮਹਾਨ ਸਥਾਨ ਪ੍ਰਾਪਤ ਕਰਦੀ ਰਹੇਗੀ ਅਤੇ ਬਦੀ ਦੇ ਖਿਲਾਫ ਜੂਝਣ ਲਈ ਨੇਕੀ, ਹੱਕ, ਸੱਚ, ਨਿਆਂ ਖਾਤਿਰ ਮਨੁੱਖੀ ਜ਼ਿੰਦਗੀ ਵਿਚ ਪ੍ਰੇਰਣਾ ਸ੍ਰੋਤ ਬਣਦੀ ਰਹੇਗੀ। ਸੋ. 'ਚੰਡੀ ਦੀ ਵਾਰ' ਬੀਰ ਰਸੀ ਸਾਹਿਤ ਦਾ ਅਮਰ ਰੂਪ ਵਿਚ ਇਕ ਉਤਮ ਨਮੂਨਾ ਹੈ।

# ਭਗਉਤੀ ਨਿਰਣਯ

ਕਈ ਵੀਰ 'ਭਗਉਤੀ' ਸ਼ਬਦ ਨੂੰ 'ਦੁਰਗਾ' ਦਾ ਲਖਾਇਕ ਸਮਝਦੇ ਹਨ ਪਰ ਗੁਰੂ ਗੋਬਿੰਦ ਸਿੰਘ ਜੀ ਦੀਆਂ ਹੋਰ ਰਚਨਾਵਾਂ ਤੇ ਗੁਰਬਾਣੀ ਰਾਹੀਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਭਗਉਤੀ ਸ਼ਬਦ ਦੇ ਕਈ ਅਰਥ ਹਨ।

'ਭਗਉਤੀ' ਸ਼ਬਦ ਦੀ ਵਰਤੋਂ ਕੇਵਲ ਇਸ ਵਾਰ ਵਿਚ ਹੀ ਨਹੀਂ ਸਗੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਕੀਤੀ ਹੋਈ ਵੀ ਮਿਲਦੀ ਹੈ ਜਿਵੇਂ-

੧. ਸੋ ਭਗਉਤੀ, ਜੋ ਭਗਵੰਤੇ ਜਾਣੈ॥
ਗੁਰ ਪਰਸਾਦੀ, ਆਪੁ ਪਛਾਣੈ॥
ਧਾਵਤੁ ਰਾਖੈ, ਇਕਤੁ ਘਰਿ ਆਣੈ॥
ਜੀਵਤੁ ਮਰੈ, ਹਰਿ ਨਾਮੁ ਵਖਾਣੈ॥
ਐਸਾ ਭਗਉਤੀ, ਉਤਮੁ ਹੋਇ॥
ਨਾਨਕ, ਸਚਿ ਸਮਾਵੈ ਸੋਇ॥

(ਮ: ੩, ਪੰਨਾ ੮੮)

੨. ਇਤੁ ਸੰਜਮਿ, ਪ੍ਰਭੁ ਕਿਨਹੀ ਨ ਪਾਇਆ॥
ਭਗਉਤੀ ਮੁਦ੍ਰਾ, ਮਨੁ ਮੋਹਿਆ ਮਾਇਆ॥

(ਪ੍ਰਭਾਤੀ ਮ: ੫, ਪੰਨਾ ੧੩੪੮)

੩. ਭਗਉਤੀ, ਭਗਵੰਤ ਭਗਤਿ ਕਾ ਰੰਗੁ॥
ਸਗਲ ਤਿਆਗੈ, ਦੁਸਟ ਕਾ ਸੰਗੁ॥

(ਸੁਖਮਨੀ ਸਾਹਿਬ ਪੰਨਾ ੨੭੪)

੪. ਨਾਉ ਭਗਉਤੀ ਲੋਹ ਘੜਾਇਆ॥

(ਭਾਈ ਗੁਰਦਾਸ ਜੀ ਵਾਰ ਪੰਨਾ ੨੫੬)

੫. ਲਈ ਭਗੌਤੀ ਦੁਰਗਸ਼ਾਹ ਵਰ ਜਾਗਨ ਭਾਰੀ॥
ਲਾਈ ਰਾਜੇ ਸੁੰਭ ਨੂੰ, ਰਤ ਪੀਏ ਪਿਆਰੀ॥

ਉਪਰੋਕਤ ਵਾਕਾਂ ਤੋਂ ਇਸ ਗੱਲ ਦਾ ਨਿਰਣਾ ਹੋ ਜਾਂਦਾ ਹੈ ਕਿ 'ਭਗਉਤੀ' ਸ਼ਬਦ ਕੇਵਲ ਇਸਤਰੀ ਵਾਚਕ ਹੀ ਨਹੀਂ ਪੁਲਿੰਗ ਵੀ ਹੈ। ਕਈ ਆਲੋਚਕਾਂ ਨੇ ਇਸ ਸ਼ਬਦ ਨੂੰ ਇਸਤਰੀ ਵਾਚਕ ਮੰਨ ਕੇ ਗੁਰੂ ਗੋਬਿੰਦ ਸਿੰਘ ਜੀ ਨੂੰ ਭਗਉਤੀ (ਦੁਰਗਾ ਦੇਵੀ) ਦਾ ਉਪਾਸਕ ਸਿਧ ਕਰਨ ਦਾ ਨਿਰਾਰਥਕ ਯਤਨ ਕੀਤਾ ਹੈ। ਅਜਿਹੇ ਆਲੋਚਕ ਇਥੇ

ਹੀ ਬਸ ਨਹੀਂ ਕਰਦੇ ਸਗੋਂ ਗੁਰੂ ਸਾਹਿਬ ਜੀ ਦੇ ਕੁਝ ਹੋਰ ਵਾਕਾਂ ਦੇ ਗਲਤ ਅਰਥ ਕਰਕੇ ਆਪਣੇ ਵਿਚਾਰਾਂ ਦੀ ਪੁਸ਼ਟੀ ਕਰਦੇ ਹਨ ਜਿਵੇਂ-

**੧. ਤਹਾ ਹਮ ਅਧਿਕ ਤਪਸਿਆ ਸਾਧੀ॥**
**ਮਹਾ ਕਾਲ ਕਾਲਕਾ ਅਰਾਧੀ॥**

**(ਚੌਪਈ ੫,੧੦)**

**੧. ਨਮੋ ਸੂਰਜ ਸੂਰਜੇ ਨਮੋ ਚੰਦ੍ਰ ਚੰਦ੍ਰੇ॥**
**ਨਮੋ ਰਾਜ ਰਾਜੇ ਨਮੋ ਇੰਦ੍ਰ ਇੰਦ੍ਰੇ॥**

**(ਜਾਪੁ ਸਾਹਿਬ)**

ਉਹ ਦੂਜੇ ਭਾਈ ਗੁਰਦਾਸ ਜੀ ਦੀ ਰਚਿਤ ਵਾਰ ਵਿਚੋਂ ਗੁਰ ਸਿਮਰ ਮਨਾਈ ਕਾਲਕਾ 'ਖੰਡੇ ਕੀ ਵੇਲਾ' ਵਾਲੀ ਪੰਗਤੀ ਵੀ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰਦੇ ਹਨ।

ਪੁਰਾਤਨ ਲਿਖਤਾਂ ਇਸ ਗੱਲ ਦਾ ਪ੍ਰਤੱਖ ਪ੍ਰਮਾਣ ਹਨ ਕਿ ਹਰ ਰਚਨਾ ਦੇ ਆਰੰਭ ਵਿਚ ਮੰਗਲਾਚਰਨ ਲਿਖਣਾ ਜ਼ਰੂਰੀ ਮੰਨਿਆ ਜਾਂਦਾ ਸੀ ਜਿਸ ਤੋਂ ਲਿਖਾਰੀ ਦੇ ਇਸ਼ਟ ਦੇਵ ਦਾ ਪਤਾ ਝਟ ਲੱਗ ਜਾਂਦਾ ਸੀ। ਗੁਰੂ ਜੀ ਨੇ ਉਸ ਸਮੇਂ ਦੀ ਰਹੁਰੀਤ ਨੂੰ ਸੁਰਜੀਤ ਰੱਖਣ ਲਈ ਇਸ ਵਾਰ ਦੇ ਆਰੰਭ ਵਿੱਚ 'ਭਗਉਤੀ' ਅਕਾਲ-ਸ਼ਕਤੀ ਦੀ ਉਸਤਤੀ ਕੀਤੀ ਹੈ। ਸ੍ਰੀ 'ਭਗਉਤੀ ਜੀ ਸਹਾਇ' ਇਸ ਵਾਰ ਦੇ ਆਰੰਭ ਵਿੱਚ ਹੀ ਨਹੀਂ 'ਗਿਆਨ ਪ੍ਰਬੋਧ' ਦੇ ਆਰੰਭ ਵਿੱਚ ਵੀ ਦਰਜ ਹੈ। ਜੇ ਧਿਆਨ ਨਾਲ ਵੇਖਿਆ ਜਾਵੇ ਤਾਂ ਇਸ ਦਾ ਆਰੰਭ ਹੀ ੧ੴ ਵਾਹਿਗੁਰੂ ਜੀ ਕੀ ਫਤਹਿ ਤੋਂ ਹੁੰਦਾ ਹੈ। ਜਿਸ ਦੀ ਵਰਤੋਂ ਗੁਰੂ ਗੋਬਿੰਦ ਜੀ ਤੋਂ ਪਹਿਲਾਂ ਕਿਤੇ ਨਹੀਂ ਮਿਲਦੀ। ਆਪ ਜੀ ਦੀਆਂ ਹੋਰ ਰਚਨਾਵਾਂ ਦੇ ਆਦਿ ਵਿਚ '੧ੴ ਸਤਿਗੁਰ ਪ੍ਰਸਾਦਿ' ਅਕਾਲ ਜੀ ਸਹਾਇ, ਆਦਿ ਕਈ ਤਰ੍ਹਾਂ ਦੇ ਸੰਖੇਪ ਮੂਲ ਮੰਗਲ ਮਿਲਦੇ ਹਨ। 'ਭਗਉਤੀ' ਸ਼ਬਦ ਦੇ ਕਈ ਅਰਥ ਹੋ ਸਕਦੇ ਹਨ ਪਰ ਜਿਥੋਂ ਤਕ ਇਸ ਵਾਰ ਵਿਚ ਇਸ ਦੀ ਵਰਤੋਂ ਦਾ ਸੰਬੰਧ ਹੈ ਇਹ ਵਾਹਿਗੂਰੂ ਜੀ ਦੀ ਅਕਾਲ ਸ਼ਕਤੀ ਅਗੇ ਅਰਦਾਸਿ ਦੀ ਲਖਾਇਕ ਹੈ। ਇਹ ਭਗਉਤੀ ਨਾ ਲੋਹੇ ਦੀ ਤਲਵਾਰ ਹੈ ਤੇ ਨਾ ਹੀ ਦੁਰਗਾ ਤੇ ਕਾਲਕਾ ਵਾਂਗ ਹਡ ਮਾਸ ਨਾੜੀ ਦਾ ਪਿੰਜਰ ਹੈ। ਅਜਿਹੀਆਂ ਕਰੋੜਾਂ ਦੇਵੀਆਂ ਉਸ ਭਗਉਤੀ (ਮਹਾਨ ਸ਼ਕਤੀ ਅਕਾਲ ਪੁਰਖ) ਦਾ ਧਿਆਨ ਧਾਰਨੀ ਹਨ। 'ਭਗਉਤੀ' ਇਕ ਮਹਾਨ ਸ਼ਕਤੀ ਹੈ ਜਿਸਦੀ ਪੂਰਨ ਜੋਤੀ ਸਾਰੇ ਘਟਾਂ ਵਿਚ ਵਿਆਪਕ ਹੋ ਰਹੀ ਹੈ। 'ਭਗਉਤੀ' ਇਕ ਅਜਿਹਾ ਅਨੁਪਮ ਚਾਨਣ ਹੈ ਜਿਸ ਦੇ ਚਾਨਣ ਨਾਲ ਸਾਰੇ ਸਰੀਰਾਂ ਵਿਚ ਚਾਨਣ ਹੁੰਦਾ ਹੈ। ਦੁਰਗਾ ਦੇਵੀ ਵਰਗੀਆਂ ਅਨੇਕਾਂ ਟਹਿਲਣਾਂ ਉਪਰੋਕਤ ਭਗਉਤੀ ਦੀ ਕਾਰ ਵਿੱਚ ਜੁਟੀਆਂ ਪਈਆਂ ਹਨ। ਇਸ ਸਚਾਈ ਤੋਂ ਸਾਰਾ ਜਗਤ ਜਾਣੂ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਬਾਰ ਵਿਚ ਭਾਈ ਲਹਿਣਾ (ਗੁਰੂ ਅੰਗਦ ਦੇਵ ਜੀ) ਨੇ ਆਪਣੀਆਂ ਅੱਖਾਂ ਨਾਲ ਦੇਵੀ ਨੂੰ ਝਾੜੂ ਦੇਂਦੇ ਵੇਖਿਆ ਸੀ ਜਿਸ ਤੋਂ ਪ੍ਰਭਾਵਤ ਹੋ ਕੇ ਆਪ ਜੀ ਨੇ ਦੇਵੀ-ਪੂਜਾ ਛਡੀ ਸੀ ਤੇ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਨਾਲ ਜੁੜ ਕੇ ਪਰਮ ਪਿਤਾ ਅਕਾਲ ਪੁਰਖ ਜੀ ਦੇ ਦਰਸ਼ਨ ਪਾਏ ਸਨ।

## ਵਾਰਕਾਰ ਤੇ ਦੇਵੀ ਪੂਜਾ

ਇਸ ਵਾਰ ਵਿਚ ਥਾਂ ਥਾਂ ਤੇ ਦੁਰਗਾ (ਚੰਡੀ) ਦੀ ਉਸਤਤੀ ਗਾਈ ਗਈ ਹੈ ਜਿਸ ਤੋਂ ਪਾਠਕਾਂ ਨੂੰ ਇਹ ਸ਼ੰਕਾ ਉਤਪੰਨ ਹੁੰਦੀ ਹੈ ਕਿ ਕੀ ਵਾਰਕਾਰ ਗੁਰੂ ਜੀ, ਦੇਵੀ-ਪੂਜਕ ਤਾਂ ਨਹੀਂ ਸਨ?

ਇਸ ਗੱਲ ਤੋਂ ਪਾਠਕ ਪਹਿਲਾਂ ਹੀ ਜਾਣੂੰ ਹੋ ਚੁੱਕੇ ਹਨ ਕਿ ਇਹ ਵਾਰ ਮਾਰਕੰਡੇ ਪੁਰਾਣ ਵਿਚੋਂ ਲਈ ਗਈ ਗਾਥਾ ਦਾ ਕਵਿਤਾ ਵਿਚ ਅਨੁਵਾਦ ਹੈ। ਗੁਰੂ ਜੀ ਨੇ ਜਿਸ ਪੱਖ ਨੂੰ ਮੁੱਖ ਰੱਖ ਕੇ ਇਸ ਗਾਥਾ ਨੂੰ ਚੁਣਿਆ ਉਸ ਦਾ ਮੰਤਵ ਤਾਂ ਹੀ ਪੂਰਾ ਹੋ ਸਕਦਾ ਸੀ ਜੇ ਬਹਾਦਰਾਂ ਦੀ ਉਸਤਤੀ ਦਾ ਨਮੂਨਾ ਸਾਰੇ ਭਾਰਤ ਵਾਸੀਆਂ ਦੇ ਸਾਹਮਣੇ ਰਖਿਆ ਜਾਂਦਾ। (ਦੁਰਗਾ) ਦੇਵੀ ਦਾ ਐਨੇ ਐਨੇ ਵੱਡੇ ਦੈਤਾਂ ਨੂੰ ਮਾਰ ਕੇ ਖਪਾ ਦੇਣਾ, ਇਹ ਵੱਡੀ ਸੂਰਬੀਰਤਾ ਦਾ ਕੰਮ ਸੀ। ਅਜੇਹੀ ਸੂਰਤ ਵਿਚ ਅਕਾਲੀ ਫ਼ੌਜਾਂ ਦਾ ਸਰਦਾਰ ਦੇਵੀ ਦੇ ਵੈਰੀਆਂ (ਦੈਂਤਾਂ) ਦੀ ਬਹਾਦਰੀ ਦਾ ਵਰਣਨ ਨਾ ਕਰਦੇ। ਪਰੰਤੂ ਗੁਰੂ ਜੀ ਨੇ ਤਸਵੀਰ ਦੇ ਦੋਵੇਂ ਪਾਸੇ ਲੋਕਾਂ ਅੱਗੇ ਰੱਖੇ ਹਨ। ਦੈਂਤਾਂ ਦੀ ਬਹਾਦਰੀ ਦਾ ਜ਼ਿਕਰ ਕਰਦੇ ਹੋਏ ਲਿਖਦੇ ਹਨ-

**ਕਦੇ ਨ ਨਠੇ ਜੁੱਧ ਤੇ ਜੋਧੇ ਜੁਝਾਰੇ।**
**ਰਾਕਸ ਰਣੋ ਨ ਭਜਣ ਰੋਹੇ ਰੋਹਲੇ।**

ਇਸੇ ਤਰ੍ਹਾਂ ਨਿਸੁੰਭ (ਦੈਂਤ) ਦੀ ਬਹਾਦਰੀ ਦਾ ਨਕਸ਼ਾ ਬੜੇ ਕਮਾਲ ਦਾ ਉਲੀਕਿਆ ਹੈ-

**ਸਾਬਾਸ ਸਲੋਣੇ ਖਾਣ ਕੌਉ॥**
**ਸਦਾ ਸਾਬਾਸ ਤੇਰੇ ਤਾਣ ਕੌਉ॥**
**ਤਾਰੀਫਾਂ ਪਾਨ ਚਬਾਨ ਕੌਉ॥**
**ਸਦ ਰਹਮਤ ਤੁਰੇ ਨਚਾਣ ਕੌਉ॥**

ਸੋ ਕਿਸੇ ਦੀ ਬਹਾਦਰੀ ਨੂੰ ਸਤਿਕਾਰ ਦੀ ਨਜ਼ਰ ਨਾਲ ਵੇਖਣਾ ਕਿਸੇ ਦਾ ਉਪਾਸਕ ਬਣਨਾ ਨਹੀਂ ਕਿਹਾ ਜਾ ਸਕਦਾ ਸਗੋਂ ਇਹ ਬਹਾਦਰੀ ਦੀ ਕਦਰ ਵਾਲੇ ਪੱਖ ਨੂੰ ਨਿਖਾਰਦੀ ਹੈ। ਜੇ ਗੁਰੂ ਜੀ ਦੇਵੀ ਜਾਂ ਅਵਤਾਰ-ਪੂਜਕ ਹੁੰਦੇ ਤਾਂ ਆਪਣੀ ਬਾਣੀ ਰਾਹੀਂ ਇਹ ਬਚਨ ਬਿਲਕੁਲ ਨਾ ਉਚਾਰਦੇ-

**ਦੇਵ ਅਦੇਵ ਖਪੇ ਅਹੰਮੇਵ**
**ਨ ਭੇਵ ਲਖਿਓ ਭ੍ਰਮ ਸਿਉ ਭਰਮਾਏ**

-----------------------

**ਕੋਟਿਕ ਇੰਦ੍ਰ ਕਰੇ ਜਿਹ ਕੇ,**
**ਕਈ ਕੋਟਿ ਉਪਿੰਦ੍ਰ ਬਨਾਇ ਖਪਾਯੋ॥**

ਦਾਨਵ ਦੇਵ ਫਨਿੰਦ ਧਰਾਧਰ,
ਪੱਛ ਪਸੂ ਨਹਿ ਜਾਤਿ ਗਨਾਯੋ॥
ਆਜ ਲਗੇ ਤਪ ਸਾਧਤ ਹੈਂ,
ਸਿਵਊ ਬ੍ਰਹਮਾ ਕਛੁ ਪਾਰ ਨ ਪਾਯੋ॥
ਬੇਦ ਕਤੇਬ ਨ ਭੇਦ ਲਖਿਓ ਜਿਹ,
ਸੋਊ ਗੁਰੂ ਗੁਰ ਮੋਹਿ ਬਤਾਯੋ॥

(੩੩ ਸੱਵਈਏ, ਪੰਨਾ ੧੦

ਦਸਮ ਪਾਤਸ਼ਾਹ ਜੀ ਨੇ ਸਾਰੀ ਰਚਨਾ ਵਿਚ ਦੇਵੀ ਦੇਵਤਿਆਂ ਤੇ ਹੋਰ ਪਖੰਡਾਂ ਤੇ ਭਰਮਾਂ ਦੀਆਂ ਧਜੀਆਂ ਉਡਾਈਆਂ ਹਨ। ਜੇ ਪ੍ਰਮਾਣ ਦੇਣ ਲਗੀਏ ਤਾਂ ਕਈ ਪੁਸਤਕਾਂ ਲਿਖੀਆਂ ਜਾਣ। ਅਜਿਹੀ ਆਲੋਚਨਾ ਕਰਨ ਤੋਂ ਪਹਿਲਾਂ ਗੁਰੂ ਜੀ ਦਾ ਜੀਵਨ ਤੇ ਬਾਣੀ ਦੀ ਰਚਨਾਤਮਿਕ ਪੱਖ ਤੋਂ ਪੜਤਾਲ ਕਰਨੀ ਚਾਹੀਦੀ ਹੈ। ਐਵੇਂ ਨਿਰਾਰਥਕ ਗੱਲਾਂ ਨਾਲ ਗੁਰੂ ਜੀ ਨੂੰ ਦੇਵੀ-ਉਪਾਸਕ ਜਾਂ ਦੇਵੀ ਉਪਾਸਨਾ ਦਾ ਸਮਰਥਕ ਦੱਸਣਾ ਭਾਰੀ ਭੁੱਲ ਹੈ।

ਗੁਰੂ ਨਾਨਕ ਦੇਵ ਜੀ ਤੇ ਬਾਕੀ ਗੁਰੂਆਂ ਤੇ ਨਿਰਗੁਣ ਭਗਤੀ ਦਾ ਪਰਚਾਰ ਕੀਤਾ ਅਤੇ ਉਸੇ ਮਿਸ਼ਨ ਨੂੰ ਕਲਗੀਧਰ ਪਿਤਾ ਜੀ ਨੇ ਸੰਤ ਸਿਪਾਹੀਆਂ ਦੀ ਫੌਜ ਬਣਾ ਕੇ ਨੇਪਰੇ ਚਾੜ੍ਹਿਆ। ਪਿਤਾ ਅਕਾਲ ਪੁਰਖ ਜੀ ਦੇ ਦੱਸੇ ਪ੍ਰੋਗਰਾਮ ਅਨੁਸਾਰ-'**ਜਾਹਿ ਤਹਾਂ ਤੈ ਧਰਮੁ ਚਲਾਇ ਕਬੁਧਿ ਕਰਨ ਤੇ ਲੋਕ ਹਟਾਇ**' ਨੂੰ ਚੰਗੀ ਤਰ੍ਹਾਂ ਚਲਾਇਆ ਤੇ ਧਰਮ ਦਾ ਡੰਕਾ ਵਜਾਇਆ। ਗੁਰੂ ਜੀ ਨੇ ਆਪਣੀ ਸਾਰੀ ਰਚਨਾ ਵਿਚ ਕਿਧਰੇ ਵੀ ਦੇਵੀ ਦੇਵਤੇ ਦੀ ਉਪਾਸਨਾ ਨਹੀਂ ਕੀਤੀ। ਸਗੋਂ ਨਿਰਭੈ ਹੋ ਕੇ ਆਖਿਆ-

ਮੈਂ ਨਾ ਗਨੇਸਹਿ ਪ੍ਰਿਥਮ ਮਨਾਊਂ॥
ਕਿਸਨ ਬਿਸਨ ਕਬਹੂੰ ਨ ਧਿਆਊਂ॥
ਕਾਨ ਸੁਨੇ ਪਹਿਚਾਨ ਨ ਤਿਨਸੋ॥
ਲਿਵ ਲਾਗੀ ਮੋਰੀ ਪਗ ਇਨਸੋ॥

ਅਜਿਹੇ ਕ੍ਰਾਂਤੀਕਾਰ ਗੁਰੂ ਨੂੰ ਦੁਰਗਾ, ਭਵਾਨੀ, ਕਾਲੀ ਆਦਿ ਦੇਵੀਆਂ ਦਾ ਪੂਜਕ ਆਖਣਾ ਅਨਜਾਣ-ਪੁਣਾ ਹੀ ਨਹੀਂ, ਸਗੋਂ ਮਹਾਂ ਮੂਰਖਤਾ ਦੀ ਨਿਸ਼ਾਨੀ ਹੈ ਕਿਉਂਕਿ ਅਜਿਹੀ ਸ਼ਬਦਾਵਲੀ ਦੀ ਵਰਤੋਂ ਗੁਰੂ ਸਾਹਿਬ ਦੀ ਨਿਰਾਦਰੀ ਕਰਨ ਤੁਲ ਹੈ। ਦਸਵੀਂ ਪਾਤਸ਼ਾਹੀ ਦੇ ਹੇਠ ਲਿਖੇ ਮੁਖ ਵਾਕ ਪ੍ਰਚਲਤ ਸ਼ੰਕਿਆਂ ਅਤੇ ਭਰਮਾਂ ਨੂੰ ਮਿਟਾ ਦੇਂਦੇ ਹਨ-

੧. ਪ੍ਰਿਥਮ ਕਾਲ ਸਭ ਜਗ ਕੋ ਦਾਤਾ॥
ਤਾਂ ਤੇ ਭਯੋ ਤੇਜ ਬਿਖਿਆਤਾ॥
ਸੋਈ ਭਵਾਨੀ ਨਾਮ ਕਹਾਈ॥
ਜਿਨ ਸਗਰੀ ਯਹਿ ਸ੍ਰਿਸ਼ਟ ਉਪਾਈ॥

(ਚੌਬੀਸ ਅਵਤਾਰ)

੨. ਅਨਹਦ ਰੂਪ ਅਨਾਹਦ ਬਾਨੀ॥
ਚਰਨ ਸਰਨ ਜਹ ਬਸਤ ਭਵਾਨੀ॥

(ਅਕਾਲ ਉਸਤਤਿ ਪੰ. ੧੦)

੩. ਆਦਿ ਅੰਤਿ ਏਕੈ ਅਵਤਾਰਾ॥
ਸੋਈ ਗੁਰੂ ਸਮਝਿਯਹੁ ਹਮਾਰਾ॥
ਨਮਸਕਾਰ ਤਿਸਹੀ ਕੋ ਹਮਾਰੀ॥
ਸਕਲ ਪ੍ਰਜਾ ਜਿਨ ਆਪ ਸਵਾਰੀ॥

(ਕਬਿਯੋ ਬਾਚ ਬੇਨਤੀ॥ ਚੌਪਾਈ॥ ਪਾ: ੧੦)

ਇਹ ਵਿਚਾਰ ਸਪੱਸ਼ਟ ਹੈ ਕਿ ਗੁਰੂ ਜੀ ਦਾ ਆਸ਼ਾ ਕੇਵਲ ਧਰਮ ਯੁੱਧ ਲਈ ਤਿਆਰ ਹੋ ਰਹੇ ਸਿੱਖਾਂ ਦੀ ਆਤਮਾ ਨੂੰ ਬੀਰ-ਰੱਸੀ ਉਤਸ਼ਾਹ ਨਾਲ ਭਰਪੂਰ ਕਰਨਾ ਸੀ ਅਤੇ ਕੇਵਲ ਪਰਮ ਸ਼ਕਤੀ ਨਾਲ ਜੋੜਨਾ ਸੀ। ਇਸ ਤੋਂ ਬਿਨਾਂ ਹੋਰ ਕੋਈ ਸੰਕਲਪ ਸਿੱਧ ਨਹੀਂ ਹੁੰਦਾ।

## ਸ਼ਸਤਰ ਪੂਜਾ

ਕਈ ਸ਼ਰਧਾਵਾਨ ਸਿੱਖ ਗੁਰੂ ਜੀ ਨੂੰ ਸ਼ਸਤਰਾਂ ਦਾ ਉਪਾਸਕ ਹੀ ਦੱਸਦੇ ਹਨ ਤੇ ਉਦਾਹਰਣ ਵੱਜੋਂ ਹੇਠ ਲਿਖੇ ਬਚਨ ਬੋਲਦੇ ਹਨ-

**੧. ਨਮਸਕਾਰ ਸ੍ਰੀ ਖੜਗ ਕੋ, ਕਰੋ ਸੁਹਿਤ ਚਿਤੁ ਲਾਇ॥**
**ਪੂਰਨ ਕਰੋ ਗਰੰਥ ਇਹ, ਤੁਮ ਮੁਹਿ ਕਰਹੁ ਸਾਹਾਇ॥**

**(ਬਚਿੱਤਰ ਨਾਟਕ)**

**੨. ਜੈ ਜੈ ਜਗ ਕਾਰਣ, ਸ੍ਰਿਸਟਿ ਉਬਾਰਣ**
**ਮਮ ਪ੍ਰਤਿਪਾਰਣ ਜੈ ਤੇਗੰ॥**

**(ਬਚਿੱਤਰ ਨਾਟਕ ਪਾ. ੧੦)**

**੩. ਅਸਿ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰੁ ਤੀਰ।**
**ਸੈਫ ਸਰੋਹੀ ਸੈਹਥੀ, ਯਹੈ ਹਮਾਰੇ ਪੀਰ।**

**(ਸ਼ਸਤਰ ਨਾਮ ਮਾਲਾ)**

ਮਹਾਨ ਜੋਧੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸ਼ਸਤਰਾਂ ਨੂੰ ਨਮਸਕਾਰ ਕਰਨ ਦਾ ਇਹ ਮੰਤਵ ਕਦਾਚਿਤ ਨਹੀਂ ਹੋ ਸਕਦਾ ਕਿ ਉਹ ਸ਼ਸਤਰਾਂ ਨੂੰ ਇਸ਼ਟ ਦੇਵ ਮੰਨਦੇ ਸਨ। ਸ਼ਸਤਰਾਂ ਨੂੰ ਇਸ਼ਨਾਨ ਕਰਾਉਣਾ ਤੇ ਚੰਗੀ ਤਰ੍ਹਾਂ ਚਮਕਾ ਕੇ ਰੱਖਣਾ ਜੋਧੇ ਦਾ ਇਕ ਵੱਡਾ ਫਰਜ਼ ਹੁੰਦਾ ਹੈ। ਤੁਸੀਂ ਵੱਖ-ਵੱਖ ਕਿਸਮ ਦੇ ਕਾਰੀਗਰਾਂ ਨੂੰ ਵੇਖਦੇ ਹੋ ਕਿ ਹਰ ਖੇਤਰ ਵਿਚ ਉਨ੍ਹਾਂ ਦਾ ਆਪੋ ਆਪਣਾ ਨੇਮ ਹੁੰਦਾ ਹੈ। ਕੱਪੜਾ ਵੇਚਣ ਵਾਲੇ ਦੁਕਾਨਦਾਰ ਨੂੰ ਦੇਖੋ, ਉਹ ਜਦੋਂ ਦੁਕਾਨ ਖੋਲ੍ਹਦਾ ਹੈ, ਤਾਂ ਦੁਕਾਨ ਦੀ ਸਫ਼ਾਈ ਕਰਨ ਮਗਰੋਂ ਪਹਿਲਾਂ ਗਜ਼ ਨੂੰ ਧੋਂਦਾ ਹੈ। ਮਿਸਤਰੀਆਂ ਨੂੰ ਵੇਖੋ, ਉਹ ਆਪਣੇ ਸੰਦ ਧੋਂਦੇ ਹਨ। ਇਸੇ ਤਰ੍ਹਾਂ ਜੋਧੇ ਆਪਣੇ ਸ਼ਸਤਰਾਂ ਨੂੰ ਪਿਆਰਦੇ ਤੇ ਸਤਿਕਾਰਦੇ ਹਨ। ਸ੍ਰੀ ਅਕਾਲ ਤਖਤ ਸਾਹਿਬ ਤੇ ਜਿਥੇ ਗੁਰੂ ਮਹਾਰਾਜ ਜੀ ਦੇ ਪਾਵਨ ਸ਼ਸਤਰ ਸੁਸ਼ੋਭਤ ਹਨ, ਉਨ੍ਹਾਂ ਨੂੰ ਇਸ਼ਨਾਨ ਕਰਾ ਕੇ ਸਜਾਇਆ ਜਾਂਦਾ ਹੈ, ਸਤਿਕਾਰ ਵਜੋਂ, ਉਨ੍ਹਾਂ ਅੱਗੇ ਸਿਰ ਝੁਕਾਇਆ ਜਾਂਦਾ ਹੈ। ਗੁਰੂ ਜੀ ਸਮਸਤ ਰੂਪ ਵਿਚ ਵਿਚਰਨ ਵਾਲੇ ਬ੍ਰਹਮ ਗਿਆਨੀ ਸਨ। ਸ਼ਸਤਰਾਂ ਨੂੰ ਸਿਰ ਝੁਕਾਉਣਾ ਅਥਵਾ ਸ਼ਸਤਰਾਂ ਨੂੰ ਉਠਾਉਣ ਵੇਲੇ ਜਾਂ ਚਲਾਉਣ ਵੇਲੇ ਨਮਸਕਾਰ ਕਰਨੀ ਇਸ ਗੱਲ ਦੀ ਸੂਚਿਕ ਹੈ ਕਿ ਆਪ ਹਰ ਕੰਮ ਕਰਨ ਵੇਲੇ ਅਕਾਲ ਪੁਰਖ ਜੀ ਨੂੰ ਹਾਜ਼ਰ ਨਾਜ਼ਰ ਸਮਝਦੇ ਸਨ-

**ਚੱਤ੍ਰ ਚਕ੍ਰ ਵਰਤੀ, ਚਤ੍ਰ ਚੱਕ੍ਰ ਭੁਗਤੇ।**
**ਸੁਯੰਭਵ ਸੁਭੰ, ਸਰਬਦਾ ਸਰਬ ਜੁਗਤੇ।**
**ਦੁਕਾਲੰ ਪ੍ਰਣਾਸੀ, ਦਿਆਲੰ ਸਰੂਪੇ।**

**ਸਦਾ ਅੰਗ ਸੰਗੇ, ਅਭੰਗੰ ਬਿਭੂਤੇ।**

(ਜਾਪਸਾਹਿਬ)

ਆਪ ਜੀ ਨੂੰ ਲਿਸ਼ਕਦੀ ਚੰਡੀ ਵਿਚੋਂ ਜ਼ਾਲਮਾਂ ਦੇ ਆਹੂ ਲਾਉਣ ਵਾਲੀ ਖੜਗ ਵਿਚੋਂ ਮਾਲਕ ਦੀ ਪ੍ਰਤੱਖ ਸ਼ਕਤੀ ਵਿਖਾਈ ਦਿੰਦੀ ਸੀ। ਗੁਰੂ ਜੀ ਦਾ ਮਨੋਰਥ ਨਾ ਹੀ ਜੁੱਧ ਜਿੱਤਣਾ ਤੇ ਨਾ ਹੀ ਪਦਾਰਥਾਂ ਜਾਂ ਰਾਜ ਭਾਗ ਦੀ ਪ੍ਰਾਪਤੀ ਕਰਨਾ ਸੀ, ਆਪ ਜੀ ਤਾਂ ਪਰਮ ਪਿਤਾ ਅਕਾਲ ਪੁਰਖ ਜੀ ਦੇ ਹੁਕਮ ਦੀ ਪਾਲਣਾ ਲਈ, ਜਾਤ-ਪਾਤ ਦਾ ਭੇਦ, ਨੀਚ-ਊਚ ਦੇ ਵਿਤਕਰੇ, ਦੁਸ਼ਟਾਂ ਦੋਖੀਆਂ ਦੀ ਜੜ੍ਹ ਪੁੱਟਣ ਲਈ, ਸੰਤਾਂ ਨੂੰ ਉਬਾਰਨ ਲਈ ਤੇ ਆਤਮਿਕ ਚੇਤੰਨਤਾ ਲਿਆਉਣ ਲਈ ਹੀ ਮਨੁੱਖ ਜਾਮੇ ਵਿਚ ਆਏ ਸਨ। ਆਪ ਜੀ ਭਗਉਤੀ (ਆਦਿ ਸ਼ਕਤੀ) ਨੂੰ ਜੁੱਧ ਰਚਾਉਣ ਵਾਲਾ ਜੁੱਧ ਕਰਨ ਵਾਲਾ, ਖੰਡਾ ਸਾਜਣ ਵਾਲਾ, ਖੰਡਾ ਖੜਕਾਉਣ ਵਾਲਾ, ਦੈਂਤਾਂ ਨੂੰ ਪੈਦਾ ਕਰਨ ਵਾਲਾ ਤੇ ਨਾਸ਼ ਕਰਨ ਵਾਲਾ ਉਚਾਰਨ ਕੀਤਾ ਹੈ-

**ਤੈ ਹੀ ਦੁਰਗਾ ਸਾਜਿ ਕੈ, ਦੈਤਾ ਦਾ ਨਾਸੁ ਕਰਾਇਆ॥........**

ਆਪ ਜੀ ਨੇ ਨਿੱਜ ਬਲ ਤੇ ਕਦੇ ਮਾਣ ਨਹੀਂ ਕੀਤਾ। ਖਾਲਸੇ ਨੂੰ ਅਕਾਲ ਪੁਰਖ ਦੀ ਫ਼ੌਜ ਸਮਝ ਕੇ ਬੇਅੰਤ ਉਪਮਾ ਕੀਤੀ ਹੈ-

**ਜੁਧ ਜਿਤੇ ਇਨਹੀ ਕੇ ਪ੍ਰਸਾਦਿ,**
**ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ॥**
**ਅਘ ਅਉਘ ਟਰੇ ਇਨਹੀ ਕੇ ਪ੍ਰਸਾਦਿ,**
**ਇਨਹੀ ਕੀ ਕ੍ਰਿਪਾ ਫੁਨ ਧਾਮ ਭਰੇ॥**
**ਇਨਹੀ ਕੇ ਪ੍ਰਸਾਦਿ ਸੁ ਬਿਦਿਆ ਲਈ,**
**ਇਨਹੀ ਕੀ ਕ੍ਰਿਪਾ ਸਭ ਸਤ੍ਰ ਮਰੇ॥**
**ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ,**
**ਨਹੀਂ ਮੋ ਸੇ ਗਰੀਬ ਕਰੋਰ ਪਰੇ॥** (ਸਰਬ ਲੋਹ ਗ੍ਰੰਥ)

ਸੋ ਗੁਰੂ ਜੀ ਨੇ ਸਦਾ 'ਅਕਾਲ ਦੀ ਸਹਾਇਤਾ' ਤੇ 'ਵਾਹਿਗੁਰੂ ਜੀ ਕੀ ਫਤਿਹ' ਵਾਲਾ ਆਦਰਸ਼ ਅਪਨਾਉਣ ਲਈ ਖ਼ਾਲਸਈ ਫ਼ੌਜਾਂ ਨੂੰ ਸਿਖਿਅਤ ਕੀਤਾ ਹੈ।

'ਵਾਰ ਸ੍ਰੀ ਭਗਉਤੀ' ਜੀ ਦੀ ਦੂਜੀ ਪਉੜੀ ਇਹ ਗੱਲ ਪ੍ਰਗਟ ਕਰਦੀ ਹੈ ਕਿ 'ਦੁਰਗਾ' ਭਗਉਤੀ (ਅਕਾਲ ਸ਼ਕਤੀ) ਦੀ ਪੈਦਾ ਕੀਤੀ ਹੋਈ ਦੇਵੀ ਹੈ ਕਿਉਂਕਿ ਵਿਆਕਰਣਕ ਨਿਯਮਾਂ ਅਨੁਸਾਰ ਪਹਿਲੋਂ ਕਰਤਾ ਤੇ ਪਿਛੋਂ ਵਿਸ਼ੇਸ਼ਣ ਲਗਦਾ ਹੈ ਜਿਵੇਂ ਕਿ ਇਸ ਵਾਰ ਵਿਚ ਹੈ। ਗੁਰੂ ਜੀ ਦੇ ਹੇਠ ਲਿਖੇ ਵਾਕਾਂ ਤੋਂ ਇਸ ਗੱਲ ਦਾ ਨਿਰਣਾ ਹੋ ਜਾਂਦਾ ਹੈ ਕਿ ਆਪ ਜੀ 'ਕੇਵਲ ਕਾਲ ਈ ਕਰਤਾਰ। ਆਦਿ ਅੰਤ ਅਨੰਤ ਮੂਰਤਿ, ਗੜ੍ਹਨ ਭੰਜਨਹਾਰ।' ਦੇ ਪੁਜਾਰੀ ਸਨ ਭਾਵ ਬਿਨਾਂ ਅਕਾਲ ਤੋਂ ਕਿਸੇ ਨੂੰ ਵੀ ਨਹੀਂ ਸਨ ਮੰਨਦੇ। ਆਪ ਜੀ ਦੇ ਬਚਨ ਹਨ-

**ਮੈਂ ਨ ਗਨੇਸਹਿ ਪ੍ਰਿਥਮ ਮਨਾਊਂ,**
**ਕਿਸ਼ਨ ਬਿਸਨੁ ਕਬਹੂੰ ਨ ਧਿਆਊਂ॥**

ਕਾਨ ਸੁਨੇ ਪਹਿਚਾਨ ਨ ਤਿਨ ਸੋਂ,
ਲਿਵ ਲਾਗੀ ਮੋਰੀ ਪਗ ਇਨਸੋਂ॥

(ਕ੍ਰਿਸ਼ਨਾਵਤਾਰ)

ਨਮਸਕਾਰ ਤਿਸਹੀ ਕੋ ਹਮਾਰੀ॥
ਸਕਲ ਪ੍ਰਜਾ ਜਿਨ ਆਪ ਸਵਾਰੀ॥

(ਚੌਪਾਈ ਪਾ: ੧੦)

ਪਾਂਇ ਗਹੇ ਜਬ ਤੇ ਤੁਮਰੇ,
ਤਬ ਤੇ ਕੋਊ ਆਂਖ ਤਰੇ ਨਹੀ ਆਨਯੋ॥
ਰਾਮ ਰਹੀਮ ਪੁਰਾਨ ਕੁਰਾਨ,
ਅਨੇਕ ਕਹੈਂ ਮਤ ਏਕ ਨ ਮਾਨਯੋ॥
ਸਿੰਮ੍ਰਿਤ ਸਾਸਤ੍ਰ ਬੇਦ ਸਭੈ,
ਬਹੁ ਭੇਦ ਕਹੈਂ ਹਮ ਏਕ ਨ ਜਾਨਯੋ॥
ਸ੍ਰੀ ਅਸਿਪਾਨ ਕ੍ਰਿਪਾ ਤੁਮਰੀ ਕਰਿ,
ਮੈਂ ਨ ਕਹਯੋ ਸਭ ਤੋਹਿ ਬਖਾਨਯੋ॥ (ਰਾਮਾਵਤਾਰ)

ਸੋ ਅੰਤਮ-ਸਿੱਟਾ ਇਹ ਨਿਕਲਦਾ ਹੈ ਕਿ ਗੁਰੂ ਜੀ ਨੇ ਜਿਸ ਭਗਉਤੀ ਦੀ ਸਹਾਇਤਾ ਮੰਗੀ ਹੈ ਉਹ 'ਅਕਾਲ-ਸੱਤਾ' ਹੈ। ਬਚ੍ਰਿਤ ਨਾਟਕ ਵਿਚ ਵੀ ਆਪ ਜੀ ਨੇ ਪਰਮਾਤਮਾ ਦੇ 'ਤੇਗ ਰੂਪ' ਵਿੱਚ ਦਰਸ਼ਨ ਕਰ ਕੇ ਨਮਸਕਾਰ ਕੀਤੀ ਹੈ। ਛੰਦ ਵਿਚ ਅਜਿਹੇ ਢੁੱਕਵੇਂ ਸ਼ਬਦ ਵਰਤੇ ਹਨ ਜਿਹਨਾਂ ਦਾ ਪਠਨ ਪਾਠਨ ਅਦੁੱਤੀ ਦਰਸ਼ਨ ਕਰਾਉਂਦਾ ਹੈ ਤੇ ਬੀਰ-ਰਸ ਭਰ ਦੇਂਦਾ ਹੈ-

ਖਗ ਖੰਡ ਬਿਹੰਡੰ, ਖਲ ਦਲ ਖੰਡੰ, ਅਤਿ ਰਣ ਮੰਡੰ ਬਰਬੰਡੰ॥
ਭੁਜ ਦੰਡ ਅਖੰਡੰ, ਤੇਜ ਪ੍ਰਚੰਡੰ, ਜੋਤਿ ਅਮੰਡੰ ਭਾਨ ਪ੍ਰਭੰ॥
ਸੁਖ ਸੰਤਾ ਕਰਣੰ, ਦੁਰਮਤਿ ਦਰਣੰ,
ਕਿਲ ਬਿਖ ਹਰਣੰ, ਅਸਿ ਸਰਣੰ॥
ਜੈ ਜੈ ਜਗ ਕਾਰਣ, ਸ੍ਰਿਸਟਿ ਉਬਾਰਣ,
ਮਮ ਪ੍ਰਤਿਪਾਰਣ, ਜੈ ਤੇਗੰ॥ (ਬਚਿਤ੍ਰ ਨਾਟਕ)

# ਪੁਰਾਣਕ ਤੇ ਮਿਥਹਾਸਕ ਹਵਾਲੇ

ਰਾਸ਼ਟਰੀ ਭਾਵਨਾ ਨੂੰ ਸੁਰਜੀਤ ਰੱਖਣ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਰਾਮਾਇਣ, ਮਹਾਂਭਾਰਤ ਤੇ ਹੋਰ ਪੁਰਾਣਕ ਕਥਾਵਾਂ ਦੇ ਜਨਤਕ ਭਾਸ਼ਾ ਵਿੱਚ ਉਤਾਰੇ ਤੇ ਉਲੱਥੇ ਕਰਵਾਏ। ਇਸ ਸੇਵਾ ਲਈ ਹੀ ੫੨ ਕਵੀ ਰਖੇ ਗਏ ਤਾਂ ਜੋ ਭਾਰਤ ਵਾਸੀ ਆਪਣੇ ਵੱਡੇ ਵਡੇਰਿਆਂ ਦੇ ਇਤਿਹਾਸਕ ਵਿਰਸੇ ਤੋਂ ਜਾਣੂੰ ਹੋ ਸਕਣ। ਉਸ ਸਮੇਂ ਦੀ ਦੁਰਗਤੀ ਨੂੰ ਸੁਗਤੀ ਵਿਚ ਪਲਟਾਉਣ ਦਾ ਸਿਹਰਾ ਦਸਮ ਪਿਤਾ ਜੀ ਦੇ ਸਿਰ ਹੈ, ਜਿਨ੍ਹਾਂ ਨੇ ਬੀਰ-ਬਾਣੀ ਰਚ ਕੇ ਲੋਕਾਂ ਅੰਦਰ ਜੋਸ਼ ਭਰਿਆ। ਗੁਰੂ ਜੀ ਨੇ ਆਪਣੀਆਂ ਰਚਨਾਵਾਂ ਵਿਚ ਤੇ ਪੁਰਾਣਕ ਗ੍ਰੰਥਾਂ ਦੇ ਅਨੁਵਾਦਾਂ ਵਿਚ ਜਿਥੇ ਅਵਤਾਰਾਂ ਅਤੇ ਜੋਧਿਆਂ ਦੇ ਬੀਰ-ਪੱਖ ਨੂੰ ਉਜਾਗਰ ਕੀਤਾ ਹੈ ਉਥੇ ਪੂਜਾ-ਪੱਖ ਤੋਂ ਅਵਤਾਰ-ਵਾਦ ਦਾ ਖੰਡਨ ਵੀ ਕੀਤਾ ਹੈ। ਕੇਵਲ ਇਕ ਅਕਾਲ ਦੀ ਪੂਜਾ ਦਾ ਉਪਦੇਸ਼ ਦਿੱਤਾ ਹੈ। ਲੋਕਾਂ ਵਿੱਚ ਪਏ ਭਰਮ ਭੁਲੇਖਿਆਂ ਨੂੰ ਇਉਂ ਆਖ ਕੇ ਦੂਰ ਕੀਤਾ ਹੈ-

**੧. ਜੋ ਕਹੋ ਰਾਮ ਅਯੋਨਿ ਅਜੈ ਅਤਿ,**
**ਕਾਹੇ ਕੋ ਕੌਸ਼ਲ ਕੁਖਿ ਜਯੋ ਜੁ?**
**ਕਾਲ ਹੂ ਕਾਨ, ਕਹੇ ਜਿਹ ਕੋ,**
**ਕਿਹ ਕਾਰਣ ਕਾਲ ਤੇ ਦੀਨ ਭਯੋ ਜੂ?**

**੨. ਕਯੋ ਕਹੁ ਕ੍ਰਿਸ਼ਨ ਕ੍ਰਿਪਾ ਨਿਧਿ ਹੈ,**
**ਕਿਹ ਕਾਜ ਤੇ ਬੱਧਕ ਬਾਣ ਲਗਾਯੋ?**
**ਔਰ ਕੁਲੀਨ ਉਧਾਰਤ ਜੋ,**
**ਕਿਹ ਤੇ ਆਪਨੋ ਕੁਲ ਨਾਸ ਕਰਾਯੋ?**

ਸੋ ਗੁਰੂ ਜੀ ਨੇ ਪੁਰਾਣਕ ਹਵਾਲੇ ਕੇਵਲ ਭਾਰਤੀ ਜਨਤਾ ਨੂੰ ਆਪਣੇ ਵਡੇਰਿਆਂ ਦੇ ਵਿਰਸੇ ਨਾਲ ਜੋੜਨ ਵਾਸਤੇ ਦਿੱਤੇ ਸਨ ਕਿਉਂਕਿ ਭਾਰਤ ਵਿੱਚ ਧਾਰਮਿਕ ਰੁਚੀਆਂ ਰੱਖਣ ਵਾਲਿਆਂ ਦਾ ਜ਼ੋਰ ਸੀ। ਉਨ੍ਹਾਂ ਵਿਚ ਸ਼ਕਤੀ ਭਰਨ ਲਈ ਲੋੜੀਂਦੇ ਹਵਾਲੇ ਦੇਣੇ ਜ਼ਰੂਰੀ ਸਨ। ਇਸ ਲਈ ਚੰਡੀ ਦੀ ਵਾਰ ਵਿਚ ਆਏ ਵਿਅਕਤੀਆਂ ਦੀ ਵਿਆਖਿਆ ਸੰਖੇਪ ਰੂਪ ਵਿਚ ਹੇਠ ਦਿੱਤੀ ਜਾਂਦੀ ਹੈ-

**ਬ੍ਰਹਮਾ ਬਿਸਨ ਮਹੇਸ-**

ਪੁਰਾਣਾਂ ਅਨੁਸਾਰ ਤਿੰਨ ਦੇਵਤੇ ਜਿਨ੍ਹਾਂ ਦਾ ਜ਼ਿਕਰ 'ਜਪੁਜੀ ਸਾਹਿਬ' ਵਿਚ ਵੀ ਆਉਂਦਾ ਹੈ-

**ਏਕਾ ਮਾਈ ਜੁਗਤਿ ਵਿਆਈ ਤਿਨ ਚੇਲੇ ਪਰਵਾਣ।**
**ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥**

*ਸੰਸਾਰੀ ਬ੍ਰਹਮਾ*-

ਪੁਰਾਣਾਂ ਅਨੁਸਾਰ ਸ੍ਰਿਸ਼ਟੀ ਰਚਣ ਵਾਲਾ।

*ਭੰਡਾਰੀ ਵਿਸ਼ਨੂੰ*-

ਭੰਡਾਰੇ ਦਾ ਮਾਲਕ, ਰਿਜ਼ਕ ਪਹੁੰਚਾਣ ਵਾਲਾ।

*ਲਾਏ ਦੀਬਾਣ*-

ਕਚਹਿਰੀ ਲਾਉਣ ਵਾਲਾ, ਜੀਆਂ ਨੂੰ ਮਾਰਨ ਦੀ ਸ਼ਕਤੀ ਵਾਲਾ, ਮਹੇਸ਼ (ਸ਼ਿਵ ਜੀ)

ਦੁਰਗਾ-ਦੈਂਤਾਂ ਦਾ ਨਾਸ਼ ਕਰਨ ਵਾਲੀ ਦੇਵੀ।

ਰਾਮ-

ਰਾਜਾ ਦਸ਼ਰਥ ਦੇ ਸਪੁੱਤਰ ਜਿਨ੍ਹਾਂ ਦਾ ਜਨਮ ਮਾਤਾ ਕੁਸ਼ਲਿਆ ਦੀ ਕੁੱਖੋਂ ਹੋਇਆ। ਆਪ ਜੀ ਨੇ ਵਸ਼ਿਸ਼ਟ ਤੇ ਵਾਸਦੇਵ ਪਾਸੋਂ ਵਿਦਿਆ ਪ੍ਰਾਪਤ ਕੀਤੀ। ਸ਼ਸਤਰ ਵਿਦਿਆ ਦੀ ਪ੍ਰਾਪਤੀ ਸੁਆਮੀ ਵਿਸ਼ਵਾਮਿਤਰ ਤੋਂ ਲਈ। ਸ਼ਿਵ ਦਾ ਧਨੁੱਖ ਤੋੜ ਕੇ ਰਾਜਾ ਜਨਕ ਦੀ ਸਪੁੱਤਰੀ ਸੀਤਾ ਨਾਲ ਵਿਆਹ ਕਰਾਇਆ। ਪਿਤਾ ਦੀ ਆਗਿਆ ਪਾਲਨ ਹਿਤ ੧੪ ਵਰ੍ਹੇ ਬਨਵਾਸ ਕਟਿਆ। ਵੱਡੇ ਵੱਡੇ ਦੁਰਾਚਾਰੀਆਂ ਨੂੰ ਦੰਡ ਦਿੱਤੇ ਤੇ ਸ਼ਾਂਤੀ ਦਾ ਵਾਯੂ ਮੰਡਲ ਪੈਦਾ ਕੀਤਾ। ਆਪ ਜੀ ਦੇ ਜੀਵਨ ਬਾਰੇ ਕਈ ਰਾਮਾਇਣਾਂ ਲਿਖੀਆਂ ਹੋਈਆਂ ਹਨ ਪਰ ਸਭ ਤੋਂ ਪਹਿਲੀ ਕ੍ਰਿਤ ਬਾਲਮਿਕ ਰਿਸ਼ੀ ਦੀ ਮੰਨੀ ਜਾਂਦੀ ਹੈ। ਇਸ ਕਵੀ ਦੇ ਲਿਖੇ ਮੁਤਾਬਿਕ ਸ੍ਰੀ ਰਾਮ ਚੰਦਰ ਜੀ ਨੇ ੧੦੦੦੦ ਵਰ੍ਹੇ ਰਾਜ ਕੀਤਾ।

*ਦਹ ਸਿਰੁ*-

ਦਸ ਸਿਰਾਂ ਵਾਲਾ ਰਾਵਣ। ਇਹ ਵਿਸ਼ਵਾ ਦਾ ਪੁੱਤਰ ਸੀ ਜੋ ਕੈਕਈ ਦੇ ਉਦਰ ਤੋਂ ਜਨਮਿਆ। ਕੁੰਭਕਰਣ ਇਸ ਦਾ ਭਰਾ ਤੇ ਸਰੂਪਨਖਾਂ ਭੈਣ ਸੀ। ਰਾਵਣ ਦੇ ਦਸ ਸਿਰ, ੨੦ ਬਾਹਵਾਂ ਸਨ। ਇਸ ਦੀ ਫੌਜ ਵੀ ਅਣਗਿਣਤ ਸੀ ਇਹ ਸੰਸਕ੍ਰਿਤ ਦਾ ਪੰਡਿਤ ਤੇ ਜਾਤ ਦਾ ਬ੍ਰਾਹਮਣ ਸੀ। ਜ਼ਾਲਮ ਨੀਤੀ ਹੋਣ ਕਾਰਨ ਰਾਖਸ਼ ਪ੍ਰਸਿੱਧ ਹੋਇਆ। ਸੀਤਾ ਨੂੰ ਚੁਰਾ ਕੇ ਲੈ ਜਾਣ ਦਾ ਕਲੰਕ ਇਸ ਦੇ ਮੱਥੇ ਤੋਂ ਨਹੀਂ ਲੱਥਾ। ਹੁਣ ਵੀ ਹਰ ਸਾਲ ਇਸ ਦਾ ਪੁੱਤਲਾ ਸਾੜਿਆ ਜਾਂਦਾ ਹੈ।

ਇਕੁ ਲਖ ਪੂਤ ਸਵਾ ਲਖੁ ਨਾਤੀ॥
ਤਿਹ ਰਾਵਨ ਘਰਿ ਦੀਆ ਨ ਬਾਤੀ॥

(ਆਸਾ ਕਬੀਰ ਜੀ ਪੰ. ੪੮੧)

ਲੰਕਾ ਗਢੁ ਸੋਨੇ ਕਾ ਭਇਆ॥
ਮੂਰਖੁ ਰਾਵਨੁ ਕਿਆ ਲੇ ਗਇਆ॥

(ਆਸਾ ਭੈਰਉ ਕਬੀਰ ਜੀ ਪੰਨਾ ੧੧੫੮)

*ਕ੍ਰਿਸ਼ਨ*-

ਆਪ ਵਿਸ਼ਨੂੰ ਦੇ ਅੱਠਵੇਂ ਅਵਤਾਰ ਸਨ। ਯਾਦਵਾਂ ਦੀ ਬੰਸ ਵਿਚ ਦੇਵਕੀ ਦੀ ਕੁਖੋਂ ਜਨਮੇਂ। ਆਪ ਜੀ ਦਾ ਜਨਮ ਮਥਰਾ ਦੀ ਜੇਲ੍ਹ ਵਿੱਚ ਹੋਇਆ। ਪਾਲਣ-ਪੋਸ਼ਣ ਯਸ਼ੋਦਾ ਦੀ ਛਤਰ-ਛਾਇਆ ਹੇਠ ਹੋਇਆ। ਆਪ ਜੀ ਬੜੇ ਨੀਤੀਵਾਨ ਅਤੇ ਜੋਧੇ ਸੈਨਾਪਤੀ ਸਨ। ਇਨ੍ਹਾਂ ਦਾ ਸਦਕਾ ਹੀ ਯਾਦਵਾਂ ਦੀ ਕੁਲ ਦਾ ਪਰਤਾਪ ਵੱਧਿਆ। ਕੰਸ

ਨੂੰ ਮਾਰ ਕੇ ਆਪਣੇ ਨਾਨਾ ਉਗਰਸੈਨ ਨੂੰ ਰਾਜ ਤਖਤ ਤੇ ਬਿਠਾਇਆ। ਕੌਰਵਾ ਪਾਂਡਵਾਂ ਦੇ ਜੁੱਧ ਵਿਚ ਵੀ ਭਾਰੀ ਹਿੱਸਾ ਪਾਇਆ। ਅਰਜਨ ਦੇ ਰੱਥਵਾਹੀ ਬਣੇ ਤੇ ਅਰਜਨ ਨੂੰ ਗੀਤਾ ਰਾਹੀਂ ਉਪਦੇਸ਼ ਦੇ ਕੇ ਆਪਣੇ ਕਰਤਵ ਦੀ ਪਾਲਣਾ ਸਿਖਾਈ ਆਪ ਜੀ ਦੇ ਕਈ ਘੋੜੇ, ਰੱਥ ਤੇ ਰੱਥਵਾਹੀ ਸਨ।

***ਕੰਸ-***

ਇਹ ਕ੍ਰਿਸ਼ਨ ਜੀ ਦਾ ਮਾਮਾ ਸੀ ਪਰ ਕ੍ਰਿਸ਼ਨ ਜੀ ਦਾ ਵੱਡਾ ਦੁਸ਼ਮਣ ਸੀ। ਇਸ ਨੇ ਆਪਣੇ ਸਹੁਰੇ ਦੀ ਸਹਾਇਤਾ ਨਾਲ ਉਗ੍ਰਸੈਨ ਨੂੰ ਰਾਜ ਗੱਦੀ ਤੋਂ ਲਾਹਿਆ ਅਤੇ ਆਪ ਰਾਜ ਤੇ ਕਬਜ਼ਾ ਕਰ ਲਿਆ। ਇਸ ਨੇ ਦੇਵਕੀ ਤੇ ਵਾਸਦੇਵ ਨੂੰ ਕੈਦ ਕਰ ਲਿਆ। ਜਿਤਨੇ ਬੱਚੇ ਪੈਦਾ ਹੋਏ ਸਭ ਨੂੰ ਮਾਰ ਦਿੱਤਾ। ਅੱਠਵੇਂ ਗਰਭ ਵਿਚ ਕ੍ਰਿਸ਼ਨ ਜੀ ਆਏ। ਆਪ ਨੂੰ ਜੰਮਦੇ ਹੀ ਗੋਕਲ ਵਿਚ ਭੇਜ ਦਿੱਤਾ। ਉਥੇ ਉਸ ਦਿਨ ਯਸ਼ੋਦਾ ਦੇ ਜਿਹੜੀ ਲੜਕੀ ਹੋਈ ਸੀ ਉਸ ਨੂੰ ਲਿਆ ਕੇ ਕੰਸ ਦੇ ਹਵਾਲੇ ਕਰ ਦਿੱਤਾ ਜਿਸ ਨੂੰ ਫਿਰ ਪੱਥਰ ਤੇ ਪਟਕਾ ਕੇ ਮਾਰ ਦਿੱਤਾ। ਕੰਸ ਨੇ ਕ੍ਰਿਸ਼ਨ ਜੀ ਨੂੰ ਵੀ ਮਾਰਨ ਦੇ ਕਈ ਯਤਨ ਕੀਤੇ ਪਰ ਉਹ ਸਫਲ ਨਾ ਹੋਇਆ। ਅੰਤ ਵਿਚ ਕ੍ਰਿਸ਼ਨ ਜੀ ਨੇ ਇਸ ਨੂੰ ਕੇਸਾਂ ਤੋਂ ਪਛਾੜ ਕੇ ਮਾਰ ਦਿੱਤਾ ਤੇ ਆਪਣੇ ਨਾਨਾ ਜੀ ਨੂੰ ਰਾਜ ਸਿੰਘਾਸਨ ਤੇ ਬਿਠਾਇਆ।

***ਕੇਸੀ-***

ਇਕ ਦਾਨਵ ਜੋ ਕੰਸ ਦੀ ਆਗਿਆ ਨਾਲ ਘੋੜੇ ਦੀ ਸ਼ਕਲ ਬਣਾ ਕੇ ਕ੍ਰਿਸ਼ਨ ਜੀ ਨੂੰ ਮਾਰਨ ਆਇਆ ਸੀ। ਕ੍ਰਿਸ਼ਨ ਜੀ ਨੇ ਇਸ ਦੇ ਮੂੰਹ ਵਿਚ ਆਪਣੀ ਬਾਂਹ ਪਾਕੇ ਇਸ ਨੂੰ ਮਾਰ ਦਿੱਤਾ।

ਨੋਟ-ਚੰਡੀ ਦੀ ਵਾਰ ਵਿਚ 'ਕੇਸੀ' ਦਾ ਭਾਵ ਕੇਸਾਂ ਤੋਂ ਪਕੜ ਕੇ ਮਾਰਨ ਦਾ ਹੈ।

**ਨਾਰਦ-**

ਇਸ ਰਿਖੀ ਨੇ ਰਿਗ ਵੇਦ ਦੇ ਕਈ ਮੰਤਰ ਰਚੇ ਹਨ। ਇਸ ਬਾਰੇ ਕਈ ਪ੍ਰਸਿੱਧ ਕਥਾਵਾਂ ਹਨ। ਖਾਸ ਕਰਕੇ ਲੂਤੀ ਲਾਉਣੀ ਰਗੜੇ-ਝਗੜੇ ਖੜੇ ਕਰਨਾ ਇਸ ਦਾ ਸੁਭਾਅ ਹੈ। ਇਸ ਲਈ ਹੁਣ ਤੱਕ ਵੀ ਇਸ ਦਾ ਨਾਮ ਸਾਰੇ ਸਮਾਜ ਵਿਚ ਸ਼ੈਤਾਨ ਦਾ ਪ੍ਰਤੀਕ ਮੰਨਿਆ ਜਾਂਦਾ ਹੈ।

**ਮਹਿਖਾਸੁਰ-**

ਇਹ ਦੈਂਤ ਦਾ ਨਾਂ ਹੈ। ਇਸ ਦੀ ਸ਼ਕਲ ਝੋਟੇ ਵਰਗੀ ਸੀ। ਇਹ ਰੰਭ ਦੈਂਤ ਦੇ ਬੀਰਜ ਤੋਂ ਮੱਝ ਦੇ ਪੇਟੋਂ ਜੰਮਿਆ। ਇਸ ਨੂੰ ਦੁਰਗਾ ਨੇ ਰਣ-ਜੁੱਧ ਵਿਚ ਮਾਰਿਆ।

**ਸੁੰਭ-**

ਕਸ਼ਪ ਦੇ ਬੀਰਜ ਤੋਂ ਦਨ ਦੇ ਉਦਰੋਂ ਜਨਮਿਆ। ਇਹ ਨਿਸੁੰਭ ਦੈਂਤ ਦਾ ਭਾਈ ਸੀ ਜਿਸ ਨੂੰ ਦੁਰਗਾ ਨੇ ਜੁੱਧ ਵਿਚ ਮਾਰਿਆ।

**ਇੰਦਰ-**

ਦੇਵਤਿਆਂ ਦਾ ਰਾਜਾ। ਪੁਰਾਣਾਂ ਅਨੁਸਾਰ ਵਰਖਾ ਕਰਨ ਦਾ ਵਿਭਾਗ ਇਸ ਕੋਲ ਮੰਨਿਆ ਜਾਂਦਾ ਸੀ। ਇਸ ਦੀ ਇਸਤਰੀ ਦਾ ਨਾਂ ਸਚੀ ਸੀ। ਇਹ ਹਾਥੀ ਦੀ ਸਵਾਰੀ ਕਰਦਾ ਸੀ। ਮਧ ਕੈਟਬ ਦੀ ਮੌਤ ਦੀ ਕੌੜ ਨਾਲ ਹੀ ਮਹਿਖਾਸੁਰ ਤੇ ਸੁੰਭ ਆਦਿ ਨੇ ਇੰਦਰ ਤੋਂ ਰਾਜ ਖੋਹਿਆ ਜਿਸ ਦਾ ਜ਼ਿਕਰ ਚੰਡੀ ਚਰਿਤਰ ਵਿਚ ਹੈ। ਇਸ ਦੀ ਰਾਜਧਾਨੀ ਅਮਰਾਵਤੀ ਸੀ ਜਿਸ ਖਾਤਰ ਦੈਂਤਾਂ ਨਾਲ ਦੁਰਗਾ ਦਾ ਜੁੱਧ ਹੋਇਆ। ਅੰਤ ਵਿੱਚ ਦੈਂਤਾਂ

ਦਾ ਨਾਸ਼ ਹੋਇਆ ਤੇ ਦੁਰਗਾ ਨੇ ਇੰਦਰ ਨੂੰ ਮੁੜ ਰਾਜ ਸਿੰਘਾਸਨ ਉਪਰ ਬਿਠਾਇਆ।

**ਕੂਰਮ**-ਕਛ ਕੁਮਾ-ਵਿਸ਼ਨੂੰ ਦਾ ਦੂਜਾ ਅਵਤਾਰ।

**ਭਵਾਨੀ**- ਸ਼ਿਵ ਦੀ ਇਸਤਰੀ ਦੁਰਗਾ।

**ਈਸਰ**-

ਸ਼ਿਵ ਸ਼ਕਤੀ ਅਤੇ ਬਿਭੂਤੀ ਵਾਲਾ।

**ਨਿਸੁੰਭ**-

ਸੁੰਭ ਦੈਂਤ ਦਾ ਛੋਟਾ ਭਰਾ।

**ਲੋਚਨ ਧੂਮ**-

ਧੂਏ ਰੰਗੀ ਅੱਖਾਂ ਵਾਲਾ ਦੈਂਤ ਜੋ ਸੁੰਭ ਦਾ ਫੌਜੀ ਸਰਦਾਰ ਸੀ।

**ਚੰਡ**-

ਸੁੰਭ ਦੈਂਤ ਦਾ ਸੈਨਾਪਤੀ, ਮੁੰਡ ਦਾ ਛੋਟਾ ਭਰਾ ਜਿਸ ਦੇ ਮਾਰਨ ਤੋਂ ਦੁਰਗਾ ਦਾ ਨਾਮ ਚੰਡਿਕਾ ਅਤੇ ਚੰਡੀ ਹੋਇਆ।

**ਮੁੰਡ**-

ਚੰਡ ਦੈਂਤ ਦਾ ਵੱਡਾ ਭਰਾ ਜਿਸਨੂੰ ਦੁਰਗਾ ਨੇ ਮਾਰਿਆ।

**ਸ੍ਰਣਵਤਿਬੀਜ**-

ਇਹ ਦੈਂਤ ਸੁੰਭ ਦਾ ਮੰਤਰੀ ਅਤੇ ਫ਼ੌਜੀ ਸਰਦਾਰ ਸੀ। ਇਸ ਦੀ ਕਥਾ ਮਾਰਕੰਡੇ ਪੁਰਾਣ ਵਿਚ ਹੈ। ਇਸ ਨੇ ਦੁਰਗਾ ਨਾਲ ਜੁੱਧ ਕੀਤਾ। ਇਸਦੀ ਇਕ ਬਚਿੱਤਰ ਕਥਾ ਹੈ। ਜਿਥੇ ਜਿਥੇ ਇਸ ਦੇ ਲਹੂ ਦਾ ਕਤਰਾ ਡਿਗਦਾ ਸੀ ਉਥੇ ਉਥੇ ਨਵਾਂ ਰਕਤਬੀਜ ਜੰਮ ਪੈਂਦਾ ਸੀ। ਜਿਉਂ ਜਿਉਂ ਦੈਂਤਾਂ ਨੂੰ ਦੁਰਗਾ ਮਾਰਦੀ ਸੀ ਤਿਉਂ ਤਿਉਂ ਹੋਰ ਪੈਦਾ ਹੋ ਜਾਂਦੇ ਸਨ। ਅੰਤ ਨੂੰ ਕਾਲੀ ਨੇ ਲਹੂ ਪੀਤਾ ਅਤੇ ਦੁਰਗਾ ਨੇ ਦੈਂਤ ਮਾਰੇ ਜਿਵੇਂ ਚੰਡੀ ਚਰਿਤਰ ਵਿਚ ਲਿਖਿਆ ਹੈ-

**ਚੰਡੀ ਕਾਲ ਦੁਹੂੰ ਮਿਲ, ਕੀਨੇ ਇਹੈ ਵਿਚਾਰ॥**
**ਹੋ ਹਨ ਹੋ ਤੂੰ ਸ੍ਰੌਨ ਪੀ, ਅਰਿ ਦਲ ਡਾਰਹਿ ਮਾਰ॥**

**ਸਰੁਸਿਤੀ**-

ਇਕ ਨਦੀ ਦਾ ਨਾਉਂ ਹੈ। ਪੁਰਾਣਾ ਅਨੁਸਾਰ ਬ੍ਰਹਮਾ ਦੀ ਇਸਤਰੀ ਵਿਦਿਆ ਅਥਵਾ ਬਾਣੀ ਦੀ ਦੇਵੀ ਮੰਨੀ ਜਾਂਦੀ ਹੈ।

**ਹਰਿਨਾਕਸਿ**-

ਪੁਰਾਣਕ ਕਥਾ ਅਨੁਸਾਰ ਹਰਨਾਕਸ ਦੈਂਤ ਨੇ ਦੇਵਤਿਆਂ ਨਾਲ ਜੁੱਧ ਕੀਤੇ ਤੇ ਇੰਦਰ ਕੋਲੋਂ ਸਵਰਗ ਲੋਕ ਜਿੱਤਿਆ ਸੀ। ਇਸ ਦਾ ਪੁੱਤਰ ਪ੍ਰਹਿਲਾਦ ਹੋਇਆ ਜਿਸ ਨੂੰ ਇਸ ਨੇ ਕਈ ਦੁੱਖ ਦਿੱਤੇ ਪਰ ਇਹ ਉਸਦਾ ਕੁਝ ਵੀ ਨਾ ਵਿਗਾੜ ਸਕਿਆ। ਅੰਤ ਵਿਸ਼ਨੂੰ ਨੇ ਨਰਸਿੰਘ ਦਾ ਅਵਤਾਰ ਧਾਰਕੇ ਹਰਨਾਕਸ਼ ਨੂੰ ਆਪਣੇ ਨਹੁੰਆਂ ਨਾਲ ਫਾੜ ਕੇ ਨਾਸ਼ ਕੀਤਾ।

# ਚੰਡੀ ਦੀ ਵਾਰ ਦਾ ਪਾਠ

ਸਿੱਖ ਰਹਿਤ ਮਰਯਾਦਾ ਅਨੁਸਾਰ ਪੰਜ ਬਾਣੀਆਂ ਦੇ ਪਾਠ ਦਾ ਨਿਤਨੇਮ ਅੰਮ੍ਰਿਤ ਵੇਲੇ, ਸੋਦਰ ਦਾ ਪਾਠ ਸੂਰਜ ਡੁੱਬਣ ਤੇ, ਸੋਹਿਲੇ ਦਾ ਪਾਠ ਰਾਤ ਨੂੰ ਸੌਣ ਤੋਂ ਪਹਿਲਾਂ ਕਰਨਾ ਜ਼ਰੂਰੀ ਹੈ। ਇਸ ਤੋਂ ਇਲਾਵਾ ਗੁਰਬਾਣੀ ਦਾ ਜਿਤਨਾ ਵੀ ਪਾਠ ਹੋ ਸਕੇ, ਕਰਨ ਦੀ ਕੋਈ ਬੰਦਸ਼ ਨਹੀਂ ਹੈ। ਪਾਠ ਕਰਨ ਦਾ ਭਾਵ ਮੰਤਰਾਂ ਵਾਂਗ ਰਟ ਲਾਉਣੀ ਨਹੀਂ ਸੁਰਤਿ ਦੇ ਟਿਕਾ ਨਾਲ ਗੁਰੂ ਜੀ ਦੀ ਹਜ਼ੂਰੀ ਵਿਚ ਪਾਠ ਕਰਨਾ ਹੀ ਆਤਮਾ ਲਈ ਲਾਭਦਾਇਕ ਹੈ। ਸ਼ੁੱਧ ਹਿਰਦੇ ਨਾਲ ਕੀਤਾ ਪਾਠ ਗੁਰੂ ਦੇ ਮੇਲ ਦਾ ਲਖਾਇਕ ਹੈ। ਇਹੋ ਕਾਰਨ ਸੀ ਕਿ ਪੁਰਾਤਨ ਸਿਖ ਪਹਿਰ ਰਾਤੀ ਉੱਠ ਕੇ ਇਸ਼ਨਾਨ ਕਰਕੇ ਨਾਮ ਸਿਮਰਨ ਅਭਿਆਸ ਤੋਂ ਬਾਅਦ ਨਿਤਨੇਮ ਦੀਆਂ ਬਾਣੀਆਂ ਦਾ ਪਾਠ ਆਰੰਭ ਕਰ ਦੇਂਦੇ ਸਨ ਕਿਉਂ ਜੋ ਪਹੁ ਫੁੱਟਣ ਤੇ ਕਈ ਪਰਕਾਰ ਦੇ ਦੁਨਿਆਵੀ ਤਰੰਗ ਮਨ ਬਿਰਤੀ ਦੇ ਰੰਗ ਵਿੱਚ ਭੰਗ ਪਾ ਦੇਂਦੇ ਸਨ। ਗੱਲ ਕੀ ਓਹੀ ਗੁਰਮੁਖ ਬਾਣੀ ਦਾ ਵਧੇਰੇ ਪਾਠ ਕਰ ਸਕਦਾ ਹੈ ਜਿਸਨੂੰ ਸੱਚੀ ਲਗਨ ਹੋਵੇ। ਲਗਨਤਾ ਤੋਂ ਮਗਨਤਾ ਆਉਂਦੀ ਹੈ। ਕਈ ਪ੍ਰੇਮੀ ਜੀਉੜੇ ਪੂਰੀ ਪੰਜ ਗ੍ਰੰਥੀ, ਦਸ ਗ੍ਰੰਥੀ ਦਾ ਰੋਜ਼ ਪਾਠ ਕਰਦੇ ਹਨ। ਭਾਵ ਪਾਠਾਂ ਦੇ ਨਿਤਨੇਮ ਦੀ ਰੀਤੀ ਸੀਨਾ ਬਸੀਨਾ ਚਲੀ ਆ ਰਹੀ ਹੈ।

ਜਿਥੋ ਤਕ ਚੰਡੀ ਦੀ ਵਾਰ ਦੇ ਪਾਠ ਦਾ ਸੰਬੰਧ ਹੈ ਇਸ ਦਾ ਪਾਠ ਨਿਤਨੇਮ ਬਾਣੀਆਂ ਵਿਚ ਸ਼ਾਮਲ ਨਹੀਂ। ਦਸਮ ਗ੍ਰੰਥ ਦੀ ਬਾਣੀ ਬਾਰੇ ਆਮ ਸਿੱਖਾਂ ਨੂੰ ਗਿਆਨ ਹੀ ਨਹੀਂ ਕਿਉਂਕਿ ਇਸ ਬਾਣੀ ਦਾ ਪਰਚਾਰ ਸੀਮਤ ਰਿਹਾ ਹੈ। ਇਹ ਬਾਣੀ ਜੁੱਧ-ਮਈ ਤੇ ਜੋਸ਼ੀਲੀ ਹੋਣ ਕਾਰਨ ਨਿਹੰਗ ਸਿੰਘਾਂ ਵਿਚ ਹੀ ਵਧੇਰੇ ਪ੍ਰਚਲਤ ਰਹੀ ਹੈ। ਇਸ ਵਾਰ ਦਾ ਪਾਠ ਸੂਰਜ ਚੜ੍ਹਨ ਤੋਂ ਪਹਿਲਾਂ ਕੀਤਾ ਜਾਂਦਾ ਹੈ। ਇਸ ਦਾ ਕਾਰਨ ਇਹ ਦੱਸਿਆ ਜਾਂਦਾ ਹੈਕਿ ਇਸ ਬਾਣੀ ਦਾ ਪਾਠ ਜੋਸ਼ ਪੈਦਾ ਕਰਦਾ ਹੈ, ਇਸ ਲਈ ਸਵੇਰੇ ਕਰਨਾ ਠੀਕ ਹੈ। ਦਿਨ ਚੜ੍ਹਨ ਤੇ ਸੂਰਜ ਦੀ ਗਰਮੀ ਦਾ ਅਸਰ ਹੋ ਜਾਂਦਾ ਹੈ ਦੋਹਾਂ ਦਾ ਗਰਮ ਤਤ ਸਰੀਰ ਨੂੰ ਹਾਨੀਕਾਰਕ ਸਾਬਤ ਹੋ ਜਾਂਦਾ ਹੈ। ਇਸ ਬਾਣੀ ਦੇ ਪਾਠ ਦੀ ਸ਼ਰਧਾ ਜਿਤਨੀ ਨਾਮਧਾਰੀ ਸਿੱਖਾਂ ਵਿਚ ਹੈ ਉਹ ਸਿਵਾਇ ਨਿਹੰਗ ਸਿੰਘਾਂ ਦੇ ਸ਼ਾਇਦ ਹੀ ਕਿਸੇ ਸਿੱਖ ਜਥੇਬੰਦੀ ਵਿਚ ਹੋਵੇ। ਇਸ ਪਾਠ ਦੀ ਮਹੱਤਤਾ ਨੂੰ ਬਾਬਾ ਰਾਮ ਸਿੰਘ ਜੀ ਨੇ ਆਪਣੀਆਂ ਪੱਤਰਕਾਵਾਂ ਵਿਚ ਬਹੁਤ ਥਾਵਾਂ ਤੇ ਪ੍ਰਗਟਾਇਆ ਹੈ ਜਿਸ ਦੇ ਹਵਾਲੇ ਸਾਨੂੰ 'ਕੂਕਿਆਂ ਦੀ ਵਿਥਿਆ' ਰਚਿਤ ਡਾ. ਗੰਡਾ ਸਿੰਘ ਵਿਚੋਂ ਮਿਲਦੇ ਹਨ ਇਹ ਇਤਿਹਾਸਕ ਚਿੱਠੀਆਂ ਹਨ ਜਿਨ੍ਹਾਂ ਵਿਚੋਂ ਕੁਝ ਨਮੂਨੇ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤੇ ਜਾਂਦੇ ਹਨ-

੧. ਹੋਰ ਬਾਤ ਕਰਨੀ ਜੋ ਸੂਰਜ ਚੜ੍ਹੇ ਤੇ ਪਲ ਸਾਇਤ ਪਹਿਲਾਂ ਚੰਡੀ ਦੀ ਵਾਰ ਦਾ ਪਾਠ ਕਰਨਾ ਹਮੇਸ਼ਾਂ, ਹੋਰ ਪਾਠ ਭਾਵੇਂ ਅੱਗੇ ਪਿੱਛੇ ਹੋਵੇ ਤਾਂ ਪਰਵਾਹ ਨਹੀਂ। ਪਰ ਪਾਠ ਜ਼ਰੂਰੀ ਕਰਨਾ ਸਵੇਰੇ, ਉਚੀ ਨਹੀਂ ਕਰਨਾ। ਬਹੁਤ ਭਲਾ ਹੋਵੇਗਾ।

(ਚਿੱਠੀ ਨੰਬਰ ੫ ਵਿਚੋਂ)

੨. ਚੰਡੀ ਦੀ ਵਾਰ ਦਾ ਪਾਠ ਕਰਨਾ ਹਮੇਸ਼ਾਂ ਸੂਰਜ ਦੇ ਚੜ੍ਹਨ ਤੋਂ ਅੱਧੀ ਘੜੀ ਪਹਿਲਾਂ ਪਾਠ ਤੋਰਨਾ, ਬਡਾ ਮਹਾਤਮ ਲਿਖਾ ਹੈ ਗੁਰੂ ਜੀ ਨੇ, ਫੇਰ ਨਾ ਜੂਨੀ ਆਇਆ ਜਿਨ ਇਹ ਗਾਇਆ, ਪਾਠ ਕਰਨ ਲਗੇ ਇਹ ਬੇਨਤੀ ਕਰਨੀ ਹੇ ਸ਼ਕਤੀ ਮਾਤਾ ਮੇਰੇ ਸ਼ਰੀਰ ਵਿਚ ਜੋ ਮਨਮੁਖੀ ਸੁਭਾਓ ਹੈਨ, ਅਤੇ ਦੁੱਖਦਾਇਕ ਜੋ ਤਾਮਸੀ ਸੁਭਾਇ ਹਨੇਹੇ, ਮਾਤਾ ਇਨ੍ਹਾਂ ਸਭਨਾਂ ਦਾ ਨਾਸ ਕਰੀ। ਹੋਰ ਬੇਨਤੀ ਕੀਤੀ ਹੈ ਭਗਉਤੀ ਕੀ ਮਿਹਰ ਭਗਉਤੀ ਚੰਡੀ ਦੀ ਵਾਰ ਦੀ ਪਹਿਲੀ ਪਉੜੀ ਦਾ ਨਾਉਂ ਹੈ ਭੋਗ ਉਤੇ ਪੜ੍ਹਨਾ ਸ੍ਰੀ ਗੁਰੂ ਗੋਬਿੰਦ ਸਿੰਘ, ਸ੍ਰੀ ਅਕਾਲ ਪੁਰਖ ਜੀ ਸਹਾਇ॥ ਸਭ ਥਾਈਂ ਹੋਇ ਸਹਾਇ।

(ਚਿੱਠੀ ਨੰਬਰ ੫)

੩. ਗੁਰੂ ਕਾ ਬਿਰਦ ਪਤਤ ਪਾਵਨ ਹੈ ਹੋਰ ਹੁਣੇ ਇਉਂ ਕਰੋ ਜੇ ਅਖੰਡ ਪਾਠ ਨਹੀਂ ਹੁੰਦੇ ਤਾਂ ਪਹਿਲੇ ਜਪ, ਜਾਪੁ ਦਾ ਪਾਠ, ਹੋਰ ਭਜਨ ਕੀਤਾ ਜਿਨ੍ਹਾਂ ਹੋਵੇ, ਨਹੀਂ ਜਪ ਜਾਪ ਤਾਂ ਜ਼ਰੂਰ ਕਰ ਲੈਣਾ, ਫੇਰ ਜਿਸ ਵੇਲੇ ਸੂਰਜ ਦੀਆਂ ਰਿਸ਼ਮਾਂ ਨਿਕਲਣ ਲਗਣ ਤਾਂ ਉਸ ਵੇਲੇ ਚੰਡੀ ਦਾ ਕਰਨ ਲਗਾਣਾ। ਅਰਦਾਸ ਕਰਕੇ ਪਾਠ ਤੋਰਨਾ, ਫਿਰ ਪਾਠ ਕਰਕੇ ਫੇਰ ਬੇਨਤੀਂ ਕਰਨੀ ਹੈ ਭਗਵਤੀ ਮਾਤਾ, ਹੇ ਜਗ ਦੰਭਾ, ਆਦ ਅੰਤ ਦੈਂਤਾਂ ਦਾ ਨਾਸ ਕਰਨ ਵਾਲੀ, ਹੋਰ ਜੈਸੀ ਬਣਿਆਵੇ ਬੇਨਤੀ ਕਰਨੀ ਹੱਥ ਜੋੜ ਕੇ, ਹੇ ਹਮਾਰੀ ਮਾਤਾ, ਗਊ ਭਖਸ਼ਨ ਕਰਨ ਵਾਲਿਆਂ ਦਾ ਸਭਨਾ ਕਾ ਨਾਸ ਕਰ। ਇਹ ਪਾਠ ਸਭੇ ਸਿੰਘ ਕਰਨ, ਕੁੜੀ, ਮੁੰਡਾ, ਬੁਢਾ ਬਾਲਾ ਪਾਠ ਕਰੋ ਨਿਤਨੇਮ ਨਾਲ ਇਹ ਮੰਗ ਮੰਗੋ। ਪਾਠ ਗੁਪਤ ਜਿਸ ਨੂੰ ਦੱਸਣਾ ਹੋਵੇ, ਗੁਪਤ ਹੀ ਦੱਸਣਾ। ਨਾਲੇ ਡੇਰੇ ਕਰਨਾ। ਨਾਲੇ ਜੋ ਡੇਰੇ ਆਵੇ ਕਿਸੇ ਦੇਸ਼ ਦਾ ਹੋਵੇ ਉਸ ਨੂੰ ਹੀ ਆਖਣਾ ਤੂੰ ਭੀ ਆਪਣੇ ਦੇਸ਼ ਤੇ ਪਿੰਡ ਜਾ ਕੇ ਇਹੋ ਪਾਠ ਕਰਾਉ। ਜੇ ਬਿਧੀ ਰਿਖੀ, ਏਸੇ ਬਿਧੀ ਸੰਜੁਗਤ ਪਾਠ ਕਰੂਗਾ ਅਰ ਜੋ ਕਰਾਊਗਾ ਉਸਦਾ ਬਹੁਤ ਭਲਾ ਹੋਵੇਗਾ ਸਤ ਕਰ ਮੰਨਣਾ। ਅਰ ਗੁਰੂ ਗ੍ਰੰਥ ਸਾਹਿਬ ਦੇ ਪਾਠ ਖੁਲ੍ਹੇ ਕਰਣੇ। ਇਹ ਚੰਡੀ ਦੀ ਵਾਰ ਦਾ ਪਾਠ ਸਾਰੇ ਹੀ ਕਰੋ। ਜਿਤਨੇ ਪੜ੍ਹੇ ਹੋਏ ਹੋ। ਕੁਛ ਬਹੁਤ ਪਾਠ ਨਹੀਂ ਥੋੜਾ ਈ ਹੈ। ਸੰਚੀ ਉਤੋਂ ਪਾਠ ਕਰਨਾ, ਸੁਣਾਉਣਾ ਨਹੀਂ ਕਿਸੇ ਨੂੰ।

(ਚਿੱਠੀ ਨੰਬਰ ੭)

ਉਪਰੋਕਤ ਪੁਸਤਕ ਵਿਚ ਜੋ ਚਿਠੀਆਂ ਦਰਜ ਹਨ, ਬਹੁਤੀਆਂ ਚਿੱਠੀਆਂ ਵਿਚ ਇਸ ਪਾਠ ਦੇ ਕਰਨ ਤੇ ਜ਼ੋਰ ਦਿੱਤਾ ਹੈ। ਅੰਤਲੇ ਹੁਕਮਨਾਮੇ ਵਿਚ ਅਖੰਡ ਪਾਠ ਦੀ ਮਰਯਾਦਾ ਦਸਦੇ ਹੋਏ ਵੀ ਫਿਰ ਇਸ ਪਾਠ ਨੂੰ ਇਉਂ ਦੁਹਰਾਇਆ ਹੈ-

'ਅੰਤ ਭਗੌਤੀ ਦਾ ਪਾਠ ਪਹਿਲੇ ਭੀ ਕਰਨਾ ਔਰ ਜਪ ਕਾ ਪਾਠ ਕਰਕੇ ਪੀਛੇ ਭੀ ਭਗੌਤੀ ਪੜ੍ਹਨੀ'।

ਬਾਕੀ ਗੱਲਾਂ ਸਭ ਠੀਕ ਹਨ ਪਰ ਜਿਥੋਂ ਤਕ,

**ਦੁਰਗਾ ਪਾਠ ਬਣਾਇਆ ਸਭੇ ਪਉੜੀਆਂ।**
**ਫੇਰ ਨ ਜੂਨੀ ਆਇਆ ਜਿਨ ਇਹ ਗਾਇਆ।**

ਇਹ ਮੂਲ ਪਾਠ, ਮਾਰਕੰਡੇ ਪੁਰਾਣ ਵਿਚ ਹੈ, ਤੇ ਇਹ ਉਸ ਦਾ ਉਲੱਥਾ ਹੈ। ਇਸ ਪਾਠ ਦਾ ਮਹਾਤਮ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਨਾਲ ਜੋੜਨਾ ਅਯੋਗ ਹੈ। ਜਿਥੋਂ ਤੀਕ ਬੀਰ ਰਸ ਦੀ ਬਿਰਧੀ ਲਈ ਪਾਠ ਕਰਨ ਦਾ ਸੰਬੰਧ ਹੈ ਉਹ ਠੀਕ ਹੈ ਪਰ ਜਿਥੋਂ ਤਕ ਗੁਰਮਤਿ ਸਿਧਾਂਤਾਂ ਦਾ ਸੰਬੰਧ ਹੈ ਉਹ ਦੇਵੀ ਪੂਜਾ ਦੇ ਪ੍ਰਤਿਕੂਲ ਹਨ। ਭਾਈ ਕਾਨ੍ਹ ਸਿੰਘ ਜੀ ਨਾਭਾ ਦੀ ਰਚਿਤ ਪੁਸਤਕ 'ਗੁਰਮਤ ਸੁਧਾਕਰ' ਅਨੁਸਾਰ ਇਸ ਪਉੜੀ ਦਾ ਮੂਲ

ਪਾਠ ਮਾਰਕੰਡੇ ਪੁਰਾਣ ਦੇ ਅਧਿਆਇ ੧੨, ਸਲੋਕ ੧ ਤੋਂ ੨੯ ਤਕ ਹੈ ਜਿਸ ਦਾ ਅਨੁਵਾਦ ਕਾਵਿ ਰੂਪ ਵਿਚ ਗੁਰੂ ਜੀ ਨੇ ਕੀਤਾ ਹੈ। ਜਦੋਂ ਦੇਵੀ ਆਪ ਹੀ ਮੁਕਤੀ ਦੀ ਇਛਕ ਹੈ, ਮੁਕਤੀ ਪ੍ਰਦਾਨ ਨਹੀਂ ਕਰ ਸਕਦੀ, ਫਿਰ ਉਸ ਦੀ ਕਥਾ ਦੂਜੇ ਮਨੁੱਖ ਨੂੰ ਕਿਵੇਂ ਮੁਕਤ ਕਰ ਸਕਦੀ ਹੈ? ਭਗਤ ਨਾਮ ਦੇਵ ਜੀ ਦਾ ਬਚਨ ਇਸ ਵਿਚਾਰ ਤੇ ਮੁਹਰ ਲਾਉਂਦਾ ਹੈ–

**ਤੂੰ ਕਹੀਅਤ ਹੀ ਆਦਿ ਭਵਾਨੀ**
**ਮੁਕਤਿ ਕੀ ਬਰੀਆ ਕਹਾ ਛਪਾਨੀ।**

**(ਗੋਂਡ ਨਾਮ ਦੇਵ ਜੀ ਪੰਨਾ ੮੭੪)**

# ਅਰਦਾਸ ਦੇ ਪਾਠ ਭੇਦ ਤੇ ਅਰਥ ਨਿਰਣੈ

ਵਾਰ ਸ੍ਰੀ ਭਗਉਤੀ ਜੀ ਦੀ ਪਹਿਲੀ ਪਉੜੀ ਸਿੱਖ ਧਰਮ ਦੀ ਅਰਦਾਸ ਦਾ ਮੁੱਖ ਅੰਗ ਹੈ। ਇਸ ਪਉੜੀ ਦੇ ਸ਼ਬਦ ਜੋੜ, ਲਗਾਂ ਮਾਤਰਾ ਆਦਿ ਭਿੰਨ ਭਿੰਨ ਰੂਪ ਵਿਚ ਮਿਲਦੇ ਹਨ। ਸ਼੍ਰੋਮਣੀ ਕਮੇਟੀ ਵੱਲੋਂ ਛਪੇ ਗੁਟਕੇ ਤੇ ਪ੍ਰਾਚੀਨ ਦਸਮ ਗ੍ਰੰਥ ਦੀਆਂ ਬੀੜਾਂ ਵਿਚ ਛਪੇ ਪਾਠਾਂ ਵਿਚ ਵੀ ਅੰਤਰ ਹੈ। ਪੁਰਾਤਨ ਬੀੜਾਂ ਵਿਚ ਕਈ ਥਾਵਾਂ ਤੇ ਬਿੰਦ ਨਹੀਂ ਲਗੇ ਹੋਏ ਪਰ ਹੁਣ ਕੁਝ ਚਿਰ ਤੋਂ ਬਿੰਦੇ ਲਗਣੇ ਸ਼ੁਰੂ ਹੋ ਗਏ ਹਨ। ਸਮੂਹ ਗੁਰਮਤਿ ਸਭਾਵਾਂ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਅਰਥ ਬੋਧ ਤੋਂ ਬਿਨਾਂ ਆਪਣੀ ਇੱਛਾ ਅਨੁਸਾਰ ਬਿੰਦੇ ਲਗਾਉਣ ਤੇ ਹਟਾਉਣ ਨਾਲ ਕਈ ਤਰ੍ਹਾਂ ਦੀਆਂ ਉਲਝਣਾਂ ਪੈਦਾ ਹੋ ਜਾਂਦੀਆਂ ਹਨ ਜਿਨ੍ਹਾਂ ਨੂੰ ਨਜਿਠਣਾ ਬੜਾ ਕਠਿਨ ਹੁੰਦਾ ਹੈ।

| ***ਪੁਰਾਤਨ ਸਰੂਪ** | **ਵਰਤਮਾਨ ਗੁਟਕੇ** |
|---|---|
| ਵਾਹਗੁਰੂ ਜੀ ਕੀ ਫਤੇ॥ | ਵਾਹਿਗੁਰੂ ਜੀ ਕੀ ਫਤਹਿ॥ |
| ਸ੍ਰੀ ਭਗਉਤੀ ਜੀ ਸਹਾਇ॥ | ਸ੍ਰੀ ਭਗੌਤੀ ਜੀ ਸਹਾਇ॥ |
| ਵਾਰ ਸ੍ਰੀ ਭਗਾਉਤੀ ਜੀ ਕੀ॥ ਪਾ. ੧੦ | ਵਾਰ ਸ੍ਰੀ ਭਗੌਤੀ ਜੀ ਕੀ॥ ਪਾ. ੧੦ |
| ਪ੍ਰਿਥਮ ਭਗੌਤੀ ਸਿਮਰ ਕੈ | ਪ੍ਰਿਥਮ ਭਗੌਤੀ ਸਿਮਰਿ ਕੈ |
| ਗੁਰੂ ਨਾਨਕ ਲਈ ਧਿਆਇ॥ | ਗੁਰ ਨਾਨਕ ਲਈ ਧਿਆਇ॥ |
| ਫਿਰ ਅੰਗਦ ਗੁਰ ਤੇ ਅਮਰਦਾਸੁ | ਫਿਰ ਅੰਗਦ ਗੁਰ ਤੇ ਅਮਰ ਦਾਸੁ |
| ਰਾਮਦਾਸੈ ਹੋਈ ਸਹਾਇ॥ | ਰਾਮਦਾਸੈ ਹੋਈ ਸਹਾਇ॥ |
| ਅਰਜਨ ਹਰਿ ਗੋਬਿੰਦ ਨੂੰ | ਅਰਜਨ ਹਰਗੋਬਿੰਦ ਨੋ |
| ਸਿਮਰੋ ਸ੍ਰੀ ਹਰਿ ਰਾਇ॥ | ਸਿਮਰੌ (ਸਿਮਰੋ) ਸ੍ਰੀ ਹਰਿ ਰਾਇ॥ |
| ਸ੍ਰੀ ਹਰਿ ਕ੍ਰਿਸ਼ਨ ਧਿਆਈਐ | ਸ੍ਰੀ ਹਰਿ ਕ੍ਰਿਸ਼ਨ ਧਿਆਈਐ |
| ਜਿਸੁ ਡਿਠੇ ਸਭ ਦੁਖ ਜਾਇ॥ | ਜਿਸੁ ਡਿਠੇ ਸਭਿ ਦੁਖਿ ਜਾਇ॥ |
| ਤੇਗ ਬਹਾਦਰ ਸਿਮਰੀਏ॥ | ਤੇਗ ਬਹਾਦਰ ਸਿਮਰਿਐ (ਸਿਮਰੀਐ) |
| ਘਰਿ ਨਉ ਨਿਧਿ ਆਵੈ ਧਾਇ॥ | ਘਰਿ ਨਉ ਨਿਧਿ ਆਵੈ ਧਾਇ॥ |
| ਸਭ ਥਾਈ ਹੋਇ ਸਹਾਇ॥ | ਸਭ ਥਾਈ ਹੋਇ ਸਹਾਇ॥ |

'ਸੰਤ ਸਿਪਾਹੀ' ਜਨਵਰੀ ੧੯੫੦ ਦੇ ਪਰਚੇ 'ਪੰਥਕ ਨਿਸ਼ਾਨਾ' ਅੰਕ ਵਿਚ ਭਾਈ ਸ਼ੇਰ ਸਿੰਘ ਜੀ ਕਸ਼ਮੀਰ ਵਾਲਿਆਂ ਨੇ ਉਪਰੋਕਤ ਪਉੜੀ ਦੇ ਅਰਥਾਂ ਬਾਰੇ ਕਈ ਪੰਨੇ ਲਿਖੇ ਹਨ। ਆਪ ਜੀ ਨੇ ਲੋਕਾਂ ਵਿਚ ਪ੍ਰਚਲਤ ਅਰਥਾਂ ਨੂੰ ਗਲਤ ਦਸਿਆ ਹੈ ਅਤੇ ਉਨ੍ਹਾਂ ਦੀ ਪੁਸ਼ਟੀ ਦਲੀਲਾਂ ਨਾਲ ਕੀਤੀ ਹੈ। ਆਪ ਜੀ ਨੇ ਇਸ ਪਉੜੀ ਦੇ ਅਰਥ ਭੂਤਕਾਲ ਵਿਚ ਕੀਤੇ ਹਨ। ਭਾਈ ਸਾਹਿਬ ਵਲੋਂ ਕੀਤੇ ਅਰਥ ਮੂਲ ਰੂਪ ਵਿਚ ਹੇਠ ਦਿੱਤੇ ਜਾਂਦੇ ਹਨ ਤੇ

* ਨੋਟ- ਇਹ ਪਾਠ ਸੰਮਤ ੧੮੪੬ ਈ. ਦੀ ਹੱਥ ਲਿਖਤ ਦਸਮ ਗ੍ਰੰਥ ਦੀ ਬੀੜ ਵਿਚੋਂ ਲਏ ਹਨ।

ਉਸਦੇ ਸਾਹਮਣੇ ਹੀ ਗੁਰਬਾਣੀ ਦੀ ਸ਼ਬਦਾਵਲੀ ਦੇ ਆਧਾਰ ਤੇ ਗੁਰਮਤਿ ਅਨੁਸਾਰ ਨਿਰਣੈ ਕੀਤੇ ਜਾਂਦੇ ਹਨ-

| ਭਾਈ ਸ਼ੇਰ ਸਿੰਘ ਜੀ ਦੇ ਵਿਚਾਰ | ਨਿਰਣੈ |
|---|---|
| ੧. ਅਰਥ-ਪਹਿਲੋਂ ਪਹਿਲ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿਮਰਣ ਦੁਆਰਾ ਇਸ ਪਰਮ ਸਤਾ ਨੂੰ ਧਿਆ ਲਿਆ। ਗੁਰੂ ਨਾਨਕ ਲਈ ਧਿਆਇ ਦਾ ਅਰਥ ਕਰਦੇ ਹਨ, ਹੇ ਪਾਠਕ ਜਨੋ! ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਧਿਆ ਲਵੋ। ਭਾਵ ਉਨ੍ਹਾਂ ਦਾ ਹਿਰਦਾ ਤਾਂ ਚੰਗਾ ਹੈ ਪਰ ਅਰਥ ਠੀਕ ਨਹੀਂ। ਜੇ ਉਨ੍ਹਾਂ ਵਾਲੇ ਅਰਥ ਹੁੰਦੇ ਤਾਂ 'ਲਈ' ਦੀ ਜਗਾ 'ਲਈ' ਹੁੰਦਾ ਜੋ ਕਿ ਨਹੀਂ। ਇਸ ਕਰਕੇ ਅਰਥ ਉਹੋ ਹਨ ਜੋ ਉਪਰ ਦਿਤੇ ਹਨ ਤੇ ਢੁਕਵੇਂ ਵੀ ਉਹ ਹਨ, ਕਿਉਂਕਿ ਇਸ ਦੀ ਸ੍ਰੀ ਵਾਰ ਵਿਚ ਉਪਮਾ ਸ੍ਰੀ ਭਗੌਤੀ ਜੀ ਯਾ ਨਾਮ ਸ਼ਕਤੀ ਦੀ ਹੈ, ਨਾ ਕਿਸੇ ਵਿਅਕਤੀ ਖਾਸ ਦੀ। | 'ਧਿਆ ਲਿਆ' ਵਾਲੇ ਅਰਥ ਲਿਖਤੀ ਰੂਪ ਵਿਚ ਦ੍ਰਿਸ਼ਟੀ ਨਹੀਂ ਪਏ ਮਗਰ ਇਹ ਠੀਕ ਨਹੀਂ ਹਨ। ਜਿਥੋਂ ਤਕ 'ਲਈ' ਤੇ ਲਈ ਪਾਠ ਦਾ ਸੰਬੰਧ ਹੈ। ਸ਼੍ਰੋ. ਗੁ. ਪ੍ਰਬੰਧਕ ਕਮੇਟੀ ਵਲੋਂ ਪ੍ਰਕਾਸ਼ਤ ਕੀਤੇ ਗੁਟਕਿਆਂ ਵਿਚ ਤੇ ਗੁਰੂ ਗੋਬਿੰਦ ਸਿੰਘ ਫਾਊਂਡੇਸ਼ਨ ਚੰਡੀਗੜ੍ਹ ਵੱਲੋਂ ਛਪਵਾਈ ਲਈ ਚੋਣਵੀਂ ਬਾਣੀ ਦਸਮ ਗ੍ਰੰਥ ਤੇ ਹੋਰ ਗੁਟ-ਕਿਆਂ ਵਿਚ ਇਹ ਪਾਠ ਬਿੰਦੇ ਸਹਿਤ 'ਲਈ' ਹੀ ਅੰਕਿਤ ਹੈ। ਇਸ ਬਾਰੇ ਸ਼੍ਰੋ. ਕਮੇਟੀ ਹੀ ਚਾਨਣ ਪਾ ਸਕਦੀ ਹੈ ਕਿ ਇਹ ਪਾਠ ਕਿਥੋਂ ਦਾ ਉਤਾਰਾ ਹੈ। 'ਧਿਆ ਲਈ' ਦੇ ਅਰਥ 'ਧਿਆ ਲਿਆ' ਨਹੀਂ ਬਣ ਸਕਦੇ। ਮਹਾਨ ਕੋਸ਼ ਅਨੁਸਾਰ 'ਲਈ' ਦੇ ਅਰਥ, ਵਾਸਤੇ, ਤਾਈਂ ਹੀ ਅਰਥ ਫਬਦੇ ਹਨ। 'ਸਿਮਰਿ ਕੈ' ਦੇ ਅਰਥ 'ਸਿਮਰਨ ਦੁਆਰਾ' ਤਾਂ ਠੀਕ ਹਨ ਪਰ 'ਕੈ' ਦੇ ਅਰਥ ਕੀ ਹੋਏ? ਇਥੇ 'ਸਿਮਰ ਕੈ' ਪਾਠ ਸ਼ੁੱਧ ਜਾਪਦਾ ਹੈ- ਪਹਿਲਾਂ ਮੈਂ ਸ੍ਰੀ ਭਗਉਤੀ ਜੀ (ਅਕਾਲ ਸ਼ਕਤੀ) ਦਾ ਸਿਮਰਨ ਕਰਕੇ, ਗੁਰੂ ਨਾਨਕ ਜੀ ਤਾਈਂ ਧਿਆਉਂਦਾ ਹਾਂ, ਠੀਕ ਹਨ ਜਦੋਂ ਅਸੀਂ ਗੁਰਬਾਣੀ ਸਿਧਾਂਤਾਂ ਅਨੁਸਾਰ 'ਗੁਰੂ' ਤੇ ਅਕਾਲ ਪੁਰਖ ਵਿਚ ਕੋਈ ਭਿੰਨ ਭੇਦ ਹੀ ਨਹੀਂ ਮੰਨਦੇ ਫਿਰ ਨਾਮ-ਸ਼ਕਤੀ ਤੇ ਖਾਸ ਵਿਚ ਕੀ ਭਿੰਨ-ਭੇਦ ਹੋਇਆ? ਅਸੀਂ ਇਹ ਮੰਨਦੇ ਹਾਂ ਕਿ-<br>੧. ਆਪਿ ਨਰਾਇਣੁ ਕਲਾ ਧਾਰਿ, ਜਗ ਮਹਿ ਪਰਵਰਿਯਉ॥ (ਪੰ. ੧੩੯੫<br>੨. ਪ੍ਰਗਟੁ ਸਗਲ ਹਰਿ ਭਵਨ ਮਹਿ, ਜਨੁ ਨਾਨਕੁ ਗੁਰੁ ਪਾਰਬ੍ਰਹਮ॥ (ਪੰ. ੧੩੯੭<br>੩. ਨਾਨਕ ਸੋਧੇ ਸਿਮ੍ਰਿਤਿ ਵੇਦ॥ ਪਾਰਬ੍ਰਹਮ ਗੁਰ ਨਾਹੀ ਭੇਦ॥ (ਪੰ. ੧੧੪੨)<br>੪. ਗੁਰੂ ਗੋਵਿੰਦੁ ਗੋਵਿੰਦੁ ਗੁਰੂ ਹੈ, ਨਾਨਕ ਭੇਦ ਨ ਭਾਈ॥ (ਪੰ. ੪੪੨) |

ਸੋ ਗੁਰੂ ਦੀ ਉਪਮਾ ਅਕਾਲ ਸ਼ਕਤੀ ਦੀ ਉਪਮਾ ਤੇ ਅਕਾਲ-ਸ਼ਕਤੀ ਦੀ ਉਪਮਾ ਗੁਰੂ ਵਿਅਕਤੀ ਦੀ ਉਪਮਾ ਦੋਵੇਂ ਓਤਿਪੋਤ ਹਨ ਇਸ ਉਤੇ ਤਰਕ ਕਰਨੀ ਅਯੋਗ ਹੈ।

੨. ਸ੍ਰੀ ਗੁਰੂ ਰਾਮਦਾਸ ਜੀ ਦੀ ਇਹੋ 'ਨਾਮ' ਪਰਮ ਜੀ ਸੱਤਾ ਸਹਾਈ ਹੋਈ।

੨. 'ਰਾਮਦਾਸੈ ਹੋਈ ਸਹਾਇ' ਦੇ ਅਰਥ ਭਾ. ਕਾਨ੍ਹ ਸਿੰਘ ਜੀ ਨਾਭਾ ਨੇ 'ਗੁਰ ਰਾਮਦਾਸ ਦੀ ਸਹਾਇਤਾ ਹੋਵੇ' ਕੀਤੇ ਹਨ। ਇਹ ਅਰਥ ਵਰਤਮਾਨ ਕਾਲ ਨੂੰ ਪ੍ਰਗਟ ਕਰਦੇ ਹਨ, ਭੂਤਕਾਲ ਨੂੰ ਨਹੀਂ ਜਿਵੇਂ ਕਿ ਖੱਬੇ ਪਾਸੇ ਅੰਕਿਤ ਹਨ।' ਦੁਲਾਵਾਂ ਵਿਚੋਂ ਵੀ ਦਾ, ਦੇ, ਦੀ ਅਰਥ ਨਿਕਲਦੇ ਹਨ। ਜਿਵੇਂ-

੧. ਸਾਚਉ ਤਖਤੁ ਗੁਰੂ ਰਾਮਦਾਸੈ॥

੨. ਮੋਹਰੀ ਪੁਤੁ ਸਨਮੁਖ ਹੋਇਆ
ਰਾਮਦਾਸੈ ਪੈਰੀ ਪਾਇ ਜੀਉ॥ (ਪੰ. ੯੨੪)

ਹੁਣ ਗੁਟਕਿਆਂ ਵਿੱਚ 'ਹੋਈ' ਦੀ ਥਾਂ 'ਹੋਈਂ' ਪਾਠ ਵਿਦਮਾਨ ਹੈ। ਜਿਸ ਤੋਂ ਇਸ ਪੰਗਤੀ ਦੇ ਅਰਥਾਂ ਵਿਚ ਕੋਈ ਗੁੰਝਲ ਨਹੀਂ ਰਹਿ ਜਾਂਦੀ। ਇਹ ਅਰਦਾਸ ਰੂਪ ਵਿਚ ਆਖਦੇ ਹਾਂ ਕਿ ਹੇ ਗੁਰੂ ਰਾਮਦਾਸ ਜੀ! ਸਹਾਈ ਹੋਵੀਂ।

੩. ਸਿਮਰੌ ਸ੍ਰੀ ਹਰਿ ਰਾਇ ਦਾ ਅਰਥ ਕਈ ਸੱਜਣ ਇਹ ਵੇਲੇ ਕਰਦੇ ਹਨ ਜੁ ਸ੍ਰੀ ਹਰਿ ਰਾਇ ਜੀ ਦੇ ਨਾਮ ਨੂੰ ਸਿਮਰ ਲੈਣਾ। ਜੇ ਇਹ ਅਰਥ ਹੁੰਦੇ ਤਾਂ ਇਥੇ ਅੱਖਰ ਹੋਂਦੇ ਸਿਮਰੋ (ਕਰ remember) ਪਰ ਇਥੇ ਅਖਰ ਹੈ 'ਸਿਮਰੌ' did remember ਭਾਵ ਜੋ ਗਲ ਭੂਤ-ਕਾਲ ਵਿਚ ਹੋ ਚੁਕੀ ਹੈ ਨਾ ਕਿ ਜੋ ਅਗੋਂ ਭਵਿਖਤ ਲਈ ਲਿਖੀ ਗਈ ਹੈ।

੩. ਪੁਰਾਤਨ ਲਿਖਤਾਂ ਵਿਚ ਬਿੰਦਿਆਂ ਦੀ ਵਰਤੋਂ ਬਹੁਤ ਘੱਟ ਮਿਲਦੀਹੈ ਪਰ ਉਚਾਰਨ ਬਿੰਦਿਆਂ ਦੀ ਵਰਤੋਂ ਪਾਠੀ ਸਜਣ ਲੋੜ ਅਨੁਸਾਰ ਕਰਦੇ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਵੀ ਬਿੰਦੇ ਸਹਿਤ ਪਾਠ ਕਰਨਾ ਗੁਰਮਤਿ ਅਨਕੂਲ ਹੈ। ਕਨੌੜਾ ( ੌ ) ਦੋ ਆਵਾਜ਼ਾਂ ਨੂੰ ਕੰਨਾ+ਉ ਨੂੰ ਪ੍ਰਗਟ ਕਰਦਾ ਹੈ। ਗੁਰਬਾਣੀ ਵਿਚ ਇਸਦੀ ਵਰਤੋਂ ਬਹੁਤ ਹੀ ਘੱਟ ਹੈ। ਸਮਗਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਚਾਰ ਕਨੌੜਿਆਂ ਦੀ ਵਰਤੋਂ ਹੈ। ਸੋ ਇਥੇ ਸਿਮਰੌਂ ਬਿੰਦੀ ਸਹਿਤ ਕਰਕੇ ਅਰਥ ਬਣਦੇ ਹਨ "ਮੈਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਨੂੰ ਸਿਮਰਦਾ ਹਾਂ।"

ਸਿਮਰ ਲੈਣਾ ਅਰਥ ਕਿਤੇ ਨਹੀਂ ਮਿਲਦੇ ਜਿਵੇਂ ਕਿ ਭਾਈ ਸਾਹਿਬ ਨੇ ਸਾਹਮਣੇ ਲਿਖਿਆ ਹੈ।

੪. (ੳ) ਫਿਰ ਕਈ ਸੱਜਣ 'ਸ੍ਰੀ ਹਰਿ ਕ੍ਰਿਸਨ ਧਿਆਈਐ' ਦਾ ਅਰਥ ਕਰਦੇ

੪. (ੳ) ਦੁਲਾਈਆਂ ਦੇ ਦੀਰਘ ਮਾਤਰਾ ਹੈ। 'ਹੈ ਦੀ ਥਾਂ ਐ' ਪੰਜਾਬੀ ਵਿਚ ਵਰਤਿਆ ਜਾਂਦਾ

ਹਨ, ਜੁ ਸ੍ਰੀ ਹਰਿ ਕ੍ਰਿਸ਼ਨ ਜੀ ਨੂੰ ਧਿਆਵੋ। ਜੇ ਇਹ ਗੱਲ ਹੁੰਦੀ ਤਾਂ 'ਧਿਆਈਐ' ਯਾ 'ਧਿਆਈਏ' ਅਖਰ ਅਖਰ ਹੁੰਦੇ (do contemplate) ਪਰ ਅੱਖਰ ਹਨ 'ਧਿਆਈਐ' ਭਾਵ ਉਨ੍ਹਾਂ ਵੀ 'ਧਿਆਈ ਹੈ' (ਹੈ ਐ) ਇਸ ਕਰਕੇ ਇਹ ਸਾਰਾ ਭੂਤ ਕਾਲ ਦਾ ਬ੍ਰਿਤਾਂਤ ਹੈ।

ਹੈ। ਗੁਰਬਾਣੀ ਵਿਚ ਇਸ ਦੀ ਵਰਤੋਂ ਇਸੇ ਭਾਵ ਅਨੁਸਾਰ ਮਿਲਦੀ ਹੈ, ਜਿਵੇਂ-

੧. ਮੇਰੇ ਮਨ ਮੁਖਿ ਹਰਿ ਹਰਿ ਹਰਿ ਬੋਲੀਐ।
(ਪੰਨਾ ੫੨੮)

੨. ਸੋ ਐਸਾ ਹਰਿ ਨਾਮੁ ਧਿਆਈਐ ਮਨ ਮੇਰੇ ਜੋ ਸਭਨਾ ਉਪਰਿ ਹੁਕਮੁ ਚਲਾਏ॥
(ਪੰਨਾ ੮੯)

ਅਰਥਾਤ ਬੋਲਣਾ ਚਾਹੀਦਾ ਹੈ, ਧਿਆਉਣਾ ਚਾਹੀਦਾ ਹੈ। ਸੋ ਧਿਆਈਐ ਭੂਤ ਕਾਲ ਵਾਚਕ ਸ਼ਬਦ ਨਹੀਂ ਮੰਨਿਆ ਜਾ ਸਕਦਾ।

(ਅ) 'ਜਿਸ ਡਿਠੇ ਸਭ ਦੁਖ ਜਾਇ' ਦਾ ਕਈ, ਅਰਥ ਸ੍ਰੀ ਹਰਿ ਕ੍ਰਿਸ਼ਨ ਜੀ ਦੇ ਡਿੱਠਿਆਂ ਕਰਦੇ ਹਨ। ਜੇ ਇਹ ਗੱਲ ਹੁੰਦੀ ਤਾਂ ਹਰ ਇਕ ਗੁਰੂ ਜੀ ਦੀ ਉਪਮਾ ਕਰਦੇ ਇਹੋ ਜਿਹੇ ਅੱਖਰ ਆਉਂਦੇ, ਜਿਹਾ ਕਿ ਨਹੀਂ। ਤਾਂ ਪਤਾ ਲੱਗਾ ਜੁ ਅੱਖਰ "ਜਿਸ" ਉਸੇ ਸ੍ਰੀ ਭਗੌਤੀ=ਨਾਮ ਸੱਤਾ ਵਾਸਤੇ ਹੀ ਵਰਤਿਆ ਗਿਆ ਹੈ।

(ਅ) ਕਾਵਿ ਕਲਾ ਵਿਚ ਇਹ ਜ਼ਰੂਰੀ ਨਹੀਂ ਕਿ ਇਕੋ ਜਿਹਾ ਵਿਸ਼ੇਸ਼ਣ ਸਾਰੇ ਗੁਰੂ ਵਿਅਕਤੀਆਂ ਲਈ ਵਰਤਿਆ ਜਾਵੇ।

ਇਸ ਪੰਕਤੀ ਦਾ ਪਿਛੋਕੜ ਗੁਰ-ਇਤਿਹਾਸ ਨਾਲ ਸੰਬੰਧਤ ਹੈ। ਪੰਜ ਸਾਲ ਦੀ ਅਵਸਥਾ ਵਿਚ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਗੁਰਗਦੀ ਤੇ ਬਿਰਾਜਮਾਨ ਹੋਏ। ਸਿੱਖ ਧਰਮ ਨੂੰ ਢਾਹ ਲਾਉਣ ਲਈ ਲੋਕਾਂ ਵਿਚ ਇਹ ਭੰਡੀ ਪਾਈ ਕਿ ਪੰਜ ਸਾਲ ਦਾ ਬਾਲਕ ਜਨਤਾ ਦਾ ਕੀ ਸਵਾਰ ਸਕਦਾ ਹੈ? ਉਸ ਸਮੇਂ ਦੁੱਖ ਤੇ ਭੁੱਖ ਦਾ ਬੜਾ ਰੋਗ ਸੀ। ਇਕ ਦਿਨ ਗੁਰੂ ਜੀ ਪਾਲਕੀ ਵਿਚ ਸਵਾਰ ਹੋ ਕੇ ਬਾਹਰ ਜਾ ਰਹੇ ਸਨ ਤਾਂ ਇਕ ਕੋਹੜਾ ਬ੍ਰਾਹਮਣ ਪਾਲਕੀ ਅੱਗੇ ਲੇਟਕੇ ਆਪਣੇ ਰੋਗ ਦੀ ਨਵਿਰਤੀ ਲਈ ਤਰਲੇ ਕੱਢਣ ਲੱਗਾ। ਗੁਰੂ ਜੀ ਆਪਣੇ ਹੱਥ-ਮੂੰਹ ਪੂੰਝਣ ਵਾਲਾ ਰੁਮਾਲ ਦੇ ਕੇ ਆਖਿਆ ਕਿ ਇਸ ਨੂੰ ਆਪਣੇ ਸਰੀਰ ਤੇ ਫੇਰ ਨਰੋਏ ਪਣ ਲਈ ਅਰਦਾਸ ਕਰੀਂ। ਗੁਰੂ ਨਾਨਕ ਦੇ ਘਰ ਸਭ ਕੁਝ ਹੈ: ਉਹ ਬਾਬਾ ਵੈਦ ਰੋਗੀਆਂ ਦਾ ਹੈ। ਗੁਰੂ ਕਿਰਪਾ ਨਾਲ ਉਹ ਕੋਹੜੀ ਰਾਜ਼ੀ ਹੋ ਗਿਆ। ਇਸ ਨਾਲ ਗੁਰੂ ਘਰ ਦੀ ਸੋਭਾ ਹੋਰ ਵੱਧੀ। ਮੂਰਖ ਤੇ ਗੁੰਗੇ ਛੱਜੂ ਝੀਵਰ ਤੋਂ ਗੀਤਾ ਦੇ ਅਰਥ ਕਰਉਣੇ। ਦਿਲੀ ਵਿਚ ਚੀਚਕ ਦੀ ਬੀਮਾਰੀ ਜਦੋਂ ਫੈਲੀ ਤਾਂ ਗੁਰੂ ਜੀ ਨੇ ਦੁੱਖੀ ਗਰੀਬਾਂ ਦੀ ਬੇਅੰਤ ਸਹਾਇਤਾ ਕੀਤੀ। ਜਿਸ ਕਾਰਨ ਇਹ ਪ੍ਰਸਿਧਤਾ ਹੋਈ ਕਿ ਸ੍ਰੀ ਹਰਿਕ੍ਰਿਸ਼ਨ ਜੀ ਨੂੰ

ਧਿਆਉਣ ਨਾਲ ਸਾਰੇ ਦੁੱਖ ਦੂਰ ਹੋ ਜਾਂਦੇ ਹਨ। ਇਸ ਲਈ ਧਿਆਉਣਾ ਜ਼ਰੂਰੀ ਹੈ। ਸੋ ਉਕਤ ਇਤਿਹਾਸਕ ਘਟਨਾਵਾਂ ਨੂੰ ਅੱਖੋਂ ਓਹਲੇ ਨਹੀਂ ਕੀਤਾ ਜਾ ਸਕਦਾ। ਤੱਤ ਇਹ ਹੈ ਕਿ ਸਾਰ ਗੁਰੂ ਇਕ ਜੋਤਿ ਹਨ ਤੇ ਗੁਰਾਂ ਦੇ ਦਰਸ਼ਨਾਂ ਨਾਲ ਸਾਰੇ ਦੁੱਖਾਂ ਦਾ ਨਾਸ਼ ਹੋ ਜਾਂਦਾ ਹੈ। ਗੁਰਬਾਣੀ ਇਸ ਗੱਲ ਦੀ ਗਵਾਹੀ ਭਰਦੀ ਹੈ-

**੧. ਦਰਸਨਿ ਪਰਸਿਐ ਗੁਰੂ ਕੈ,**
**ਜਨਮ ਮਰਣ ਦੁਖੁ ਜਾਇ॥**

(ਪੰ: ੧੩੯੨)

**੨. ਸਾਚੇ ਸਤਿਗੁਰੂ ਦਾਤਾਰਾ॥**
**ਦਰਸਨ ਦੇਖਿ ਸਗਲ ਦੁਖ ਨਾਸਹਿ**
**ਚਰਨ ਕਮਲ ਬਲਿਹਾਰਾ॥**

(ਪੰ: ੧੨੨੧)

**੩. ਸਤਿਗੁਰ ਜੇਵਡੁ ਅਵਰੁ ਨ ਕੋਇ॥**
**ਗੁਰੂ ਪਾਰਬ੍ਰਹਮੁ ਪਰਮੇਸਰੁ ਸੋਇ॥**
**ਜਨਮ ਮਰਣ ਦੂਖ ਤੇ ਰਾਖੈ॥**
**ਮਾਇਆ ਬਿਖੁ ਫਿਰਿ ਬਹੁੜਿ ਨ ਚਾਖੈ॥**

(ਪੰ: ੧੨੭੧)

ਗੁਰਬਾਣੀ ਵਿਆਕਰਣ ਅਨੁਸਾਰ 'ਜਿਸੁ' ਸਸੇ ਨੂੰ ਲੱਗਾ ਔਂਕੜ ਸ੍ਰੀ ਗੁਰੂ ਹਰਿਕ੍ਰਿਸ਼ਨ ਦਾ ਬੋਧਿਕ ਹੈ, ਸ੍ਰੀ ਭਗਉਤੀ ਜੀ ਦਾ ਨਹੀਂ ਜਿਵੇਂ ਭਾਈ ਸਾਹਿਬ ਨੇ ਸਾਹਮਣੇ ਲਿਖਿਆ ਹੈ। ਇਸ ਦੀ ਪੁਸ਼ਟੀ ਲਈ ਗੁਰਬਾਣੀ ਵਿਚੋਂ ਹੇਠ ਲਿਖੇ ਪ੍ਰਮਾਣ ਦਿੱਤੇ ਜਾਂਦੇ ਹਨ:-

**੧. ਤਿਸੁ ਮਿਲੀਐ ਸਤਿਗੁਰ ਸਜਣੈ**
**ਜਿਸ ਅੰਤਰਿ ਹਰਿ**
**ਗੁਣਕਾਰੀ॥** (ਪੰ: ੫੯੬)

**੨. ਗੁਰੂ ਪਰਮੇਸਰੁ ਭੇਟਿ ਨਿਹਾਲ॥**
**ਸੋ ਦਰਸਨੁ ਪਾਏ ਜਿਸੁ ਹੋਇ ਦਇਆਲ॥**

(ਪੰ. ੮੯੯)

੫. ਤੇਗ ਬਹਾਦਰ ਸਿਮਰੀਏ ਦੇ ਅਰਥ ਕਈ ਸੱਜਣ ਕਰਦੇ ਹਨ ਜੁ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਨਾਮ ਨੂੰ ਸਿਮਰੋ। ਪਰ ਜੇ ਇਹ ਅਰਥ ਹੁੰਦੇ ਤਾਂ ਅਖਰ ਹੁੰਦੇ

੫. ਹੱਥ ਲਿਖਤੀ ਬੀੜਾਂ ਤੇ ਪੁਰਾਤਨ ਛੱਪੀਆਂ ਹੋਈਆਂ ਦਸ-ਗ੍ਰੰਥੀ ਪੋਥੀਆਂ ਵਿਚ ਪਾਠ ਸਿਮਰੀਏ ਹੈ। ੧੯੩੬ ਦੀ ਹੱਥ ਲਿਖਤ ਚੰਡੀ ਦੀ ਵਾਰ ਵਿਚ ਸ. ਕ੍ਰਿਪਾ ਸਿੰਘ ਅੰਮ੍ਰਿਤਸਰੀਏ

'ਤੇਗ ਬਹਾਦਰ ਸਿਮਰੀਐ' ਜਿਹਾ ਕਿ ਨਹੀਂ ਇਸ ਕਰਕੇ 'ਏ' ਅੱਖਰ ਦਾ ਭਾਵ ਹੈ 'ਇਹ' ਭਾਵ ਸ੍ਰੀ ਭਗੌਤੀ-ਦੁਆਰਾ ਨਾਮ-ਸਤਾ।

੬. ਅੰਤ ਨੂੰ ਆਉਂਦਾ ਹੈ, 'ਸਭ ਥਾਈਂ ਹੋਹਿ ਸਹਾਈ ਜਿਸ ਦਾ ਭਾਵ ਕਈ ਸੱਜਣ ਕਰਦੇ ਹਨ ਗੁਰੂ ਜੀ ਉਪਰੋਕਤ ਲਿਖੇ ਸਹਾਇ ਸਭ ਥਾਂ ਹੋਣਗੇ। ਜੇ ਇਹ ਅਰਥ ਹੁੰਦੇ ਤਾਂ 'ਹੋਹਿ' ਅੱਖਰ ਨਾ ਹੁੰਦਾ ਸਗੋਂ 'ਹੋਏ' ਹੁੰਦਾ।

ਨੇ 'ਸਿਮਰੀਐ' ਪਾਠ ਹੀ ਲਿਖਿਆ ਹੈ। ਹੋ ਸਕਦਾ ਹੈ ਕਿ ਹੋਰ ਹੱਥ ਲਿਖਤੀ ਉਤਾਰਿਆਂ ਵਿਚ ਪਾਠ ਇਸ ਤਰ੍ਹਾਂ ਹੀ ਹੋਵੇ। ਸ਼੍ਰੋ. ਗੁ. ਪ੍ਰਬੰਧਕ ਕਮੇਟੀ ਦੇ ਗੁਟਕਿਆਂ ਵਿਚ 'ਸਿਮਰੀਐ' ਪਾਠ ਹੈ। ਗੁਰਬਾਣੀ ਵਿਆਕਰਣ ਅਨੁਸਾਰ ਇਸ ਦੇ ਅਰਥ ਸਿਮਰਨ ਨਾਲ ਜਾਂ ਸਿਮਰਨ ਕਰਨੇ ਹੀ ਠੀਕ ਹਨ। 'ਸਿਮਰੀਏ' ਪਦ ਛੇਦ ਕਰਨ ਦੀ ਲੋੜ ਹੀ ਨਹੀਂ ਪੈਂਦੀ ਕਿਉਂਕਿ 'ਸਿਮਰੀਏ' ਦੇ ਅਰਥ ਵੀ ਸਪੱਸ਼ਟ 'ਸਿਮਰਨ ਕਰਨ ਦੇ' ਹਨ। ਜਦ ਸਹੀ ਪਾਠ 'ਹੋਇ' ਹੀ ਪੁਰਾਤਨ ਤੇ ਨਵੀਨ ਲਿਖਤਾਂ ਵਿਚ ਮਿਲਦਾ ਹੈ ਤਾਂ 'ਹੋਇ' ਜਾਂ 'ਹੋਏ' ਤੇ ਵਿਚਾਰ ਕਰਨ ਦੀ ਕੀ ਲੋੜ ਰਹਿ ਜਾਂਦੀ ਹੈ।

ਉਪਰੋਕਤ ਅਰਥਾਂ ਦਾ ਨਿਰਣਾ ਕਿਸੇ ਈਰਖਾਲੂ ਬਿਰਤੀ ਨਾਲ ਨਹੀਂ, ਸਗੋਂ ਅਰਦਾਸ ਦੀ ਮਹੱਤਤਾ ਨੂੰ ਮੁੱਖ ਰੱਖਦੇ ਹੋਏ ਕੀਤਾ ਹੈ। ਫਿਰ ਵੀ ਕੋਈ ਸ਼ੰਕਾ ਰਹਿ ਗਈ ਹੋਵੇ ਜਾਂ ਕੋਈ ਨਵੇਂ ਵਿਚਾਰ ਹੋਣ ਤਾਂ ਲੇਖਕ ਨੂੰ ਉਸ ਤੋਂ ਗਿਆਤ ਕਰਾਉਣਾ ਪਾਠਕਾਂ ਦਾ ਫਰਜ਼ ਹੈ।

## ਅਰਦਾਸ ਦੀ ਜੁਗਤੀ

'ਅਰਦਾਸ' ਦੇ ਅਰਥ ਹਨ-ਪ੍ਰਾਰਥਨਾ, ਬੇਨਤੀ, ਜੋਦੜੀ ਆਦਿ। ਉਨ੍ਹੀਵੀਂ ਸਦੀ ਦੇ ਸਾਹਿਤ ਵਿਚ ਇਹ ਸ਼ਬਦ 'ਚਿੱਠੀ' ਦੇ ਭਾਵ ਵਿਚ ਵਰਤਿਆ ਜਾਂਦਾ ਸੀ।

ਧਾਰਮਿਕ ਖੇਤਰ ਵਿਚ ਕਰਤਾ ਪੁਰਖ ਦੀ ਹਜ਼ੂਰੀ ਵਿੱਚ ਆਪਣੇ ਮਨ ਦੀਆਂ ਕਾਮਨਾਵਾਂ ਅਥਵਾ ਭਾਵਨਾਵਾਂ ਦੀ ਪੂਰਤੀ ਲਈ ਸੰਖੇਪ ਤੇ ਬੇਨਤੀ ਰੂਪ ਵਿਚ ਆਖੇ ਗਏ ਸ਼ਬਦਾਂ ਦਾ ਨਾਮ ਅਰਦਾਸ ਹੈ।

**ਆਰੰਭਕ ਰੂਪ**

ਅਰਦਾਸ ਦਾ ਆਰੰਭ ਜੀਵ ਦੀ ਉਤਪਤੀ ਨਾਲ ਹੀ ਹੋਇਆ ਜਿਸ ਦਾ ਰੂਪ 'ਸਿਰੀ ਰਾਗ' ਅੰਦਰ ਗੁਰੂ ਨਾਨਕ ਦੇਵ ਜੀ ਨੇ ਇਉਂ ਵਰਣਨ ਕੀਤਾ ਹੈ-

**ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ,**
**ਹੁਕਮਿ ਪਇਆ ਗਰਭਾਸਿ॥**
**ਉਰਧ ਤਪੁ ਅੰਤਰਿ ਕਰੈ ਵਣਜਾਰਿਆ ਮਿਤ੍ਰਾ,**
**ਖਸਮ ਸੇਤੀ ਅਰਦਾਸਿ॥**
**ਖਸਮ ਸੇਤੀ ਅਰਦਾਸਿ ਵਖਾਣੈ,**
**ਉਰਧ ਧਿਆਨਿ ਲਿਵ ਲਾਗਾ॥.......** **(ਪੰਨਾ ੭੪)**

ਉਪਰੋਕਤ ਅਰਦਾਸ ਸਾਰੇ ਬ੍ਰਹਿਮੰਡਾਂ ਦੇ ਜੀਆਂ ਦੀ ਸਾਂਝੀ ਹੈ। ਇਸ ਦਾ ਵਿਸ਼ੇਸ਼ ਅੰਗ ਇਸ ਗੱਲ ਦੀ ਦ੍ਰਿੜਤਾ ਕਰਾਉਂਦਾ ਹੈ ਕਿ ਅਰਦਾਸ ਵੇਲੇ ਧਿਆਨ ਤੇ ਲਿਵ ਦਾ ਲਗਣਾ ਜ਼ਰੂਰੀ ਹੈ। ਤਰਲਾ ਤੇ ਵਿਰਲਾਪ ਅਰਦਾਸ ਦੇ ਮੁੱਖ ਅੰਗ ਹਨ ਜਿਨ੍ਹਾਂ ਦੀ ਜਾਂਚ ਸਤਿਗੁਰੂ ਜੀ ਆਪ ਸਿਖਾਉਂਦੇ ਹਨ-

**ਅੰਧ ਬਿਲਾ ਤੇ ਕਾਢਹੁ ਕਰਤੇ, ਕਿਆ ਨਾਹੀ ਘਰਿ ਤੇਰੈ॥**
**(ਦੇਵ ਗੰਧਾਰੀ ੫. ਪੰਨਾ ੫੩੦)**

ਮਨੁੱਖੀ ਸਾਜਨਾ, ਸਵਾਰਨਾ ਤੇ ਸ਼ਿੰਗਾਰਨਾ ਪਿੱਛੋਂ ਅਰਦਾਸ ਦਾ ਇਕ ਨਿਸ਼ਚਿਤ ਰੂਪ ਕਿਤੇ ਨਹੀਂ ਮਿਲਦਾ। ਹੋ ਸਕਦਾ ਹੈ ਕਿ ਵੱਖ-ਵੱਖ ਧਰਮਾਂ ਵਿਚ ਆਪੋ ਆਪਣੇ ਮਨੋ-ਭਾਵਾਂ ਨੂੰ ਵਾਹਿਗੁਰੂ ਜੀ ਅੱਗੇ ਪ੍ਰਗਟਾਉਣ ਦੇ ਕਈ ਨਮੂਨੇ ਹੋਣ ਪਰ 'ਅਰਦਾਸ' ਦੇ ਨਾਂ ਨਾਲ ਸਿੱਖ ਧਰਮ ਵਾਂਗ ਇਸ ਵੇਲੇ ਕਿਸੇ ਧਰਮ ਵਿਚ ਵੀ ਅਰਦਾਸ ਦਾ ਕੋਈ ਵਿਲੱਖਣ ਰੂਪ ਪ੍ਰਚਲਤ ਨਹੀਂ ਤੇ ਨਾ ਹੀ ਪਹਿਲਾਂ ਸੀ।

**ਅਰਦਾਸ ਲਈ ਉਪਦੇਸ਼**

ਗੁਰੂ ਘਰ ਵਿਚ ਪਰੰਪਰਾ ਤੋਂ ਇਹ ਰਹੁਰੀਤੀ ਚਲੀ ਆ ਰਹੀ ਹੈ ਕਿ ਸਿੱਖ ਆਪਣੇ ਦੁੱਖ ਸੁੱਖ ਵਿਚ ਗੁਰੂ-ਪਰਮੇਸ਼ਰ ਜੀ ਅੱਗੇ ਅਰਦਾਸ ਕਰੇ-

**੧. ਸੁਖ ਦਾਤਾ ਭੈ ਭੰਜਨੋ, ਤਿਸੁ ਆਗੈ ਕਰਿ ਅਰਦਾਸਿ॥**

**(ਸਿਰਿ ਰਾਗ ਮ: ੫. ਪੰਨਾ ੪੩)**

**੨. ਸਤਿਗੁਰ ਅਗੈ ਅਰਦਾਸਿ ਕਰਿ, ਸਾਜਨੁ ਦੇਇ ਮਿਲਾਇ॥**

**(ਸਿਰੀ ਰਾਗ ਮ: ੧, ਪੰਨਾ ੫੫)**

**੩. ਜੀਅ ਕੀ ਬਿਰਥਾ ਹੋਇ, ਸੁ ਗੁਰ ਪਹਿ ਅਰਦਾਸਿ ਕਰਿ॥**
**ਛੋਡਿ ਸਿਆਣਪ ਸਗਲ, ਮਨੁ ਤਨੁ ਅਰਪਿ ਧਰਿ॥**

**(ਗੂ: ਵਾਰ ੫, ਪੰਨਾ ੫੧੯)**

**੪. ਗੁਹਜ ਗਲ ਜੀਅ ਕੀ ਕੀਚੈ ਸਤਿਗੁਰੂ ਪਾਸਿ,**
**ਤਾ ਸਰਬ ਸੁਖੁ ਪਾਈਐ॥**
**ਗੁਰੂ ਪੂਰਾ ਹਰਿ ਉਪਦੇਸੁ ਦੇਇ, ਸਭ ਭੁਖ ਲਹਿ ਜਾਈਐ॥**

**(ਬਿਲਾ: ਵਾਰ ੩, ਪੰਨਾ ੮੫੦)**

ਗੁਰਬਾਣੀ ਤੋਂ ਇਲਾਵਾ ਸਿੱਖ ਇਤਿਹਾਸ ਵੀ ਇਸ ਗੱਲ ਦੀ ਸਾਖੀ ਭਰਦਾ ਹੈ-

(ੳ) ਜੋ ਮੇਰੇ ਸਿੱਖਾਂ ਨੂੰ ਕਿਸੀ ਅਸਥਾਨ ਕਾਰਜ ਪੜ੍ਹੇਗਾ ਤਾਂ ਨਿਮਰ ਹੋਇ ਕੇ ਅਰਦਾਸ ਕਰਨਗੇ ਤਾਂ ਤਿਨ੍ਹਾਂ ਦੇ ਸਭ ਕਾਰਜ ਰਾਸ ਹੋਵਨਗੇ। ਏਹੁ ਮੇਰਾ ਬਚਨ ਹੈ। (ਭਾਈ ਬਾਲੇ ਵਾਲੀ ਜਨਮ ਸਾਖੀ ੯੪)

**(ਅ) ਸਿਖ ਅੰਨਨ ਪੰਡਤ ! ਦਿਖ ਐਸੇ॥**
**ਗ੍ਰਿਹਿ, ਤਿਥਿ, ਵਾਰ, ਜਾਨ ਨਹਿ ਕੈਸੇ॥**
**ਏਕਾ ਭਰੋਸਾ ਪ੍ਰਭੁ ਕਾ ਪਾਏ॥**
**ਤਯਾਗ ਲਗਨ ਅਰਦਾਸ ਕਰਾਏ॥**

**(ਗੁਰ ਬਿਲਾਸ ਅਧਿਆਇ ੬)**

(ੲ) ਜਨੇਊ ਪਾਇ-ਕਰਮ ਮਿਰਤ, ਸਰਾਧ, ਪਿਤਰ, ਪਿੰਡ, ਵਿਵਾਹ ਆਦਿਕ ਨਾ ਕਰਾਵੇ, ਸਭ ਜੁਗਤਿ ਗੁਰੂ ਕੀ ਮਰਯਾਦਾ ਅਰਦਾਸ ਸੇ ਕਰੇ।

(ਰਹਿਤ ਨਾਮਾ ਭਾ: ਦਯਾ ਸਿੰਘ ਜੀ)

**ਅਰਦਾਸ ਦੀ ਜੁਗਤੀ**

ਅਰਦਾਸ ਦੋਵੇਂ ਹੱਥ ਜੋੜ ਕੇ ਨਿਮਾਣ ਪੁਣੇ ਵਿਚ ਅਦਬ ਨਾਲ ਕਰਨੀ ਚਾਹੀਦੀ ਹੈ। ਮਨ ਮਗਰ ਲੱਗ ਕੇ ਢਹਿੰਦੀ ਕਲਾ ਵਿਚ ਬੈਠਕੇ ਅਰਦਾਸ ਕਰਨੀ ਉਚਿਤ ਨਹੀਂ। ਗੁਰਦੇਵ ਜੀ ਦੇ ਪਵਿੱਤਰ ਵਾਕ ਸਾਨੂੰ ਚਾਨਣਾ ਦੇਂਦੇ ਹਨ-

**੧. ਆਪੇ ਜਾਣੈ ਕਰੇ ਆਪਿ, ਆਪੇ ਆਣੈ ਰਾਸਿ॥**
**ਤਿਸੈ ਅਗੈ ਨਾਨਕਾ, ਖਲਿਇ ਕੀਚੈ ਅਰਦਾਸਿ॥੧॥**

**(ਮਾਰੂ ਵਾਰ ੨ ਪੰਨਾ ੧੦੯੩)**

ਗੁਰੂ ਘਰ ਵਿਚ ਹਿਕਮਤ ਤੇ ਹੁਜਤ ਲਈ ਕੋਈ ਥਾਂ ਨਹੀਂ। ਅਰਦਾਸਿ ਕਰਨ ਵੇਲੇ ਸਿਆਣਪਾਂ ਤੇ ਚਤਰਾਈਆਂ ਵਾਲੇ ਸ਼ਬਦ ਵਰਤਣ ਦੀ ਕੋਈ ਲੋੜ ਨਹੀਂ ਕਿਉਂਕਿ ਸੱਚਾ ਸਾਹਿਬ ਸਗਲ ਘਟਾ ਕਾ ਅੰਤਰਜਾਮੀ ਹੈ। ਜਿਵੇਂ ਸਾਹਿਬ ਜੀ ਦਾ ਫੁਰਮਾਨ ਹੈ :-

**੧. ਅਮਰੁ ਵੇਪਰਵਾਹੁ ਹੈ ਤਿਸ ਨਾਲ ਸਿਆਣਪ ਨ ਚਲਈ,**
**ਨ ਹੁਜਤਿ ਕਰਣੀ ਜਾਇ॥ (ਸਾ: ਵਾਰ ੩, ਪੰਨਾ ੧੨੫੦)**

**੨. ਨਾਨਕ, ਹੁਕਮੁ ਨ ਚਲਈ,**
**ਨਾਲਿ ਖਸਮ ਚਲੈ ਅਰਦਾਸਿ॥ (ਆਸਾ ਦੀ ਵਾਰ ਪੰ. ੪੭੪)**

ਗੁਰਬਾਣੀ ਨਿਮਾਣਾ ਹੋ ਕੇ ਗੁਰੂ ਚਰਨਾਂ ਵਿਚ ਢਹਿ ਪੈਣ ਦਾ ਉਪਦੇਸ਼ ਦਿੰਦੀ ਹੈ-

**੧. ਮਨ ਤੂੰ ਮਤ ਮਾਣੁ ਕਰਹਿ, ਜਿ ਹਉ ਕਿਛੁ ਜਾਣਦਾ,**
**ਗੁਰਮੁਖਿ ਨਿਮਾਣਾ ਹੋਹੁ॥**
**ਅੰਤਰਿ ਅਗਿਆਨੁ ਹਉ ਬੁਧਿ ਹੈ,**
**ਸਚਿ ਸਬਦਿ ਮਲੁ ਖੋਹੁ॥**
**ਹੋਹੁ ਨਿਮਾਣਾ ਸਤਿਗੁਰੂ ਅਗੈ,**
**ਮਤ ਕਿਛੁ ਆਪੁ ਲਖਾਵਹੇ॥**
**ਆਪਣੈ ਅਹੰਕਾਰਿ ਜਗਤੁ ਜਲਿਆ,**
**ਮਤ ਤੂੰ ਆਪਣਾ ਆਪੁ ਗਵਾਵਹੇ॥**
**ਸਤਿਗੁਰ ਕੈ ਭਾਣੈ ਕਰਹਿ ਕਾਰ,**
**ਸਤਿਗੁਰ ਕੈ ਭਾਣੈ ਲਗਿ ਰਹੁ॥**
**ਇਉ ਕਹੈ ਨਾਨਕੁ, ਆਪੁ ਛਡਿ ਸੁਖ ਪਾਵਹਿ**
**ਮਨ ਨਿਮਾਣਾ ਹੋਇ ਰਹੁ॥ (ਆਸਾ ਮ: ੩, ਪੰਨਾ ੪੪੧)**

ਭਗਤ ਕਬੀਰ ਜੀ ਨਿਮਾਣੇ ਹੋ ਕੇ ਢਹਿ ਪਏ ਅਤੇ ਜੀਉਂਦੇ ਫਕੀਰ ਰਾਮਾਨੰਦ ਜੀ ਦੇ ਪੈਰਾਂ ਦੀ ਨਿੱਕੀ ਜਿਹੀ ਠੋਕਰ ਲੱਗਣ ਨਾਲ ਜੀ ਉਠੇ। ਆਤਮਿਕ ਜਾਗਰਤੀ ਆ ਗਈ। ਸਿਮਰਨ ਦੇ ਅਭਿਆਸ ਨੇ ਸਾਈਂ ਨਾਲ ਇਕ ਮਿੱਕ ਕਰ ਦਿੱਤਾ-

**ਅਬ ਤਉ ਜਾਇ ਚਢੇ ਸਿੰਘਾਸਨਿ, ਮਿਲੇ ਹੈ ਸਾਰਿੰਗਪਾਨੀ॥**
**ਰਾਮ ਕਬੀਰਾ ਏਕ ਭਏ ਹੈ, ਕੋਇ ਨ ਸਕੈ ਪਛਾਨੀ॥**
**(ਪੰ: ੯੬੯)**

ਜਗਿਆਸੂ ਅੰਦਰ ਜਗਿਆਸਾ ਭਾਵ ਗਿਆਨ ਪ੍ਰਾਪਤੀ ਦੀ ਇੱਛਾ ਹੋਣੀ ਚਾਹੀਦੀ ਹੈ ਪਰ ਇਸ ਦੇ ਉਲਟ ਇਸ ਅੰਦਰ ਜਗਤ ਦੀਆਂ ਆਸਾਂ ਭਰਪੂਰ ਹਨ। ਇਹ ਸੰਸਾਰੀ ਸੁਭਾਅ ਹੈ। ਇਸ ਵਿਚ ਸਦਾ ਹੀ ਡਾਵਾਂ-ਡੋਲ ਤੇ ਨਿਰਾਸਤਾ ਰਹਿੰਦੀ ਹੈ। ਕਈ ਵਾਰੀ ਜੀਵ ਆਪਣੀਆਂ ਮੰਗਾਂ ਦੀ ਪੂਰਤੀ ਲਈ ਰਿਧੀਆਂ ਸਿਧੀਆਂ ਦੀ ਚੇਟਕ ਲਾਉਣ ਵਾਲੇ ਕੱਚੇ ਗੁਰੂਆਂ ਮਗਰ ਲੱਗ ਟੁਰਦੇ ਹਨ। ਇਸ ਲਈ ਸਿੱਖ ਨੂੰ ਕੇਵਲ ਆਪਣੇ ਗੁਰੂ ਤੇ ਹੀ ਭਰੋਸਾ ਰਖਣਾ ਚਾਹੀਦਾ ਹੈ। ਆਪਣੇ ਗੁਰੂ ਤੋਂ ਬਿਨਾਂ ਕਿਸੇ ਹੋਰ ਅੱਗੇ ਨੱਕ ਰਗੜਨੇ ਤੇ

ਮੱਥੇ ਘਸਾਉਣੇ ਮਨ ਮਤਿ ਹੈ। ਆਪਣੇ ਦੁੱਖ ਸੁੱਖ ਦੀ ਹਾਲਤ ਸਦਾ ਆਪਣੇ ਮਾਲਕ ਅੱਗੇ ਦੱਸਣੀ ਹੀ ਸੋਭਦੀ ਹੈ-

੧. ਜਾਹੂ ਕਾਹੂ, ਅਪੁਨੋ ਹੀ ਚਿਤਿ ਆਵੈ॥
ਜੋ ਕਾਹੂ ਕੋ ਚੇਰੋ ਹੋਵਤ, ਠਾਕੁਰ ਹੀ ਪਹਿ ਜਾਵੈ॥੧॥ ਰਹਾਉ॥
ਅਪਨੇ ਪਹਿ ਦੂਖ ਅਪਨੇ ਪਹਿ ਸੂਖਾ,
ਅਪੁਨੇ ਹੀ ਪਹਿ ਬਿਰਥਾ॥
ਅਪੁਨੇ ਪਹਿ ਮਾਨੁ, ਅਪੁਨੇ ਪਹਿ ਤਾਨਾ
ਅਪਨੇ ਹੀ ਪਹਿ ਅਰਥਾ॥ (ਸਾਰਗ ਮ: ੫, ਪੰਨਾ ੧੨੧੫)

੨. ਗੁਰੁ ਹਰਿ ਬਿਨੁ, ਕੋ ਨ ਬ੍ਰਿਥਾ ਦੁਖੁ ਕਾਟੈ॥
ਪ੍ਰਭੁ ਤਜਿ, ਅਵਰ ਸੇਵਕੁ ਜੇ ਹੋਈ ਹੈ,
ਤਿਤੁ ਮਾਨੁ ਮਹਤੁ ਜਸੁ ਘਾਟੈ॥ (ਗੁ. ਮ. ਪੰਨਾ ੪੯੭)

ਸਿੱਖ ਧਰਮ ਵਿਚ ਅਰਦਾਸ ਨੂੰ ਇਕ ਵਿਸ਼ੇਸ਼ ਸਥਾਨ ਪ੍ਰਾਪਤ ਹੈ ਜੋ ਬਾਕੀ ਧਰਮਾਂ ਵਿਚ ਨਹੀਂ। ਸਿੱਖ ਦੀ ਆਦਿ ਤੋਂ ਅੰਤ ਤੱਕ ਜੀਵਨ ਯਾਤਰਾ ਵਿਚ ਸਾਰੇ ਕੀਤੇ ਕਰਮ ਧਰਮ ਅਰਦਾਸ ਦੀ ਓਟ ਤੇ ਹੀ ਆਧਾਰਤ ਹੁੰਦੇ ਹਨ। ਪਰ ਇਕ ਗੱਲ ਚੇਤੇ ਰੱਖਣ ਵਾਲੀ ਹੈ ਕਿ ਆਤਮਿਕ ਸੁਰਤ ਤੋਂ ਬਿਨਾਂ ਕੀਤੀ ਅਰਦਾਸ ਇਤਨੀ ਸ਼ਕਤੀਸ਼ਾਲੀ ਨਹੀਂ ਹੁੰਦੀ ਕਿਉਂਕਿ ਹਜ਼ੂਰੀ ਤੋਂ ਬਿਨਾਂ ਨੂਰੀ ਨਹੀਂ ਮਿਲਦੀ। ਇਸ ਲਈ ਹਜ਼ੂਰੀ ਵਿਚ ਰਹਿਣ ਦਾ ਸਬਕ ਪਕਾਉਣਾ ਚਾਹੀਦਾ ਹੈ। ਫਿਰ ਅਰਦਾਸ ਵਿਚ ਸਤ ਤੇ ਸੰਤੋਖ ਦੋਹਾਂ ਗੁਣਾਂ ਦੀ ਹੋਂਦ ਹੋਣੀ ਜ਼ਰੂਰੀ ਹੈ ਕਿਉਂਕਿ ਇਸ ਦੀ ਅਣਹੋਂਦ ਨਾਲ ਵੀ ਸਾਈਂ ਤੋਂ ਵਿੱਥ ਪੈ ਜਾਂਦੀ ਹੈ-

ਸਤੁ ਸੰਤੋਖ ਹੋਵੈ ਅਰਦਾਸਿ॥
ਤਾ ਸੁਣਿ ਸਦਿ ਬਹਾਲੇ ਪਾਸਿ॥ (ਰਾ. ਮ. ੧, ਪੰਨਾ ੮੭੮)

ਅਸੀਂ ਅਰਦਾਸ ਵਾਹਿਗੁਰੂ ਜੀ ਦੀ ਬਖਸ਼ਸ਼ ਦਾ ਪਾਤਰ ਬਣਨ ਲਈ ਕਰਦੇ ਹਾਂ ਪਰ ਸੱਚ ਜਾਣੋ ਉਸ ਦੀ ਬਖਸ਼ਿਸ਼ ਦਾ ਮੀਂਹ ਸਦਾ ਤੇ ਹਰ ਥਾਂ ਤੇ ਵੱਸ ਰਿਹਾ ਹੈ। ਬੱਦਲ ਵਸਣ ਨਾਲ ਧਰਤੀ ਤੇ ਹਰਿਆਵਲ ਆ ਜਾਂਦੀ ਹੈ। ਜਿਵੇਂ ਧਰਤੀ ਵਿਚ ਬੀਜ ਬੋਇਆ ਹੋਵੇ, ਬਾਰਸ਼ ਵੀ ਵੱਸੇ ਪਰ ਉਸ ਤੋਂ ਫਲ ਦੀ ਪ੍ਰਾਪਤੀ ਧਰਤੀ ਅਨੁਸਾਰ ਹੁੰਦੀ ਹੈ। ਕਲਰੀ ਜ਼ਮੀਨ ਪਾਣੀ ਪੀ ਕੇ ਵੀ ਕੁਝ ਨਹੀਂ ਦੇਂਦੀ। ਜੇ ਕਲਰੀ ਜ਼ਮੀਨ ਨੂੰ ਸੁਚੱਜੇ ਢੰਗ ਨਾਲ ਸੋਧਿਆ ਜਾਵੇ ਤਾਂ ਸਾਂਈ ਦੀ ਮਿਹਰ ਨਾਲ ਆਸਾ ਬੱਝ ਜਾਂਦੀ ਹੈ ਤੇ ਉਸ ਤੋਂ ਫਲ ਪੱਲੇ ਵੀ ਪੈ ਜਾਂਦਾ ਹੈ। ਠੀਕ ਇਸ ਤਰ੍ਹਾਂ ਸ਼ੁਭ ਕਰਮਾਂ ਰਾਹੀਂ ਸਰੀਰ ਰੂਪੀ ਧਰਤੀ ਨੂੰ ਸੋਧਣਾ ਸਾਡਾ ਪਹਿਲਾ ਫਰਜ਼ ਬਣਦਾ ਹੈ-

ਕਾਮੁ ਕ੍ਰੋਧੁ ਦੁਇ ਕਰਹੁ ਬਸੋਲੇ, ਗੋਡਹੁ ਧਰਤੀ ਭਾਈ॥
ਜਿਉ ਗੋਡਹੁ ਤਿਉਂ ਤੁਮ ਸੁਖ ਪਾਵਹੁ,
ਕਿਰਤੁ ਨ ਮੇਟਿਆ ਜਾਈ॥ (ਪੰਨਾ ੧੧੭੧)

ਇਸ ਤਰ੍ਹਾਂ ਦੀ ਕੀਤੀ ਕਮਾਈ ਜਾਇਆ ਨਹੀਂ ਜਾਂਦੀ। ਹਿਰਦੇ ਨੂੰ ਨਿਰਮਲ ਕਰਦੀ ਹੈ। ਜਿਵੇਂ ਘਰ ਦੇ ਕਮਰੇ ਤੇ ਵਿਹੜੇ ਦੀ ਸਫਾਈ ਲਈ ਗੁੱਦੜ ਕੂੜਾ ਸਾਫ ਕਰਨਾ

ਜ਼ਰੂਰੀ ਹੈ, ਤਿਵੇਂ ਹਿਰਦੇ ਵਿਚੋਂ ਮਲੀਨਤਾ ਪੈਦਾ ਕਰਨ ਵਾਲੇ ਲਬ, ਲੋਭ, ਕੂੜ, ਅਹੰਕਾਰ, ਪੰਜ ਚੋਰ, ਬੁਰਿਆਈਆਂ ਤੇ ਕਪਟ ਵਿਕਾਰਾਂ ਨੂੰ ਤਿਲਾਂਜਲੀ ਦੇਣ ਤੋਂ ਬਾਅਦ ਹੀ ਇਹ ਪ੍ਰਕਾਸ਼ ਹੁੰਦਾ ਹੈ–

**ਮਨ ਤੂੰ ਜੋਤਿ ਸਰੂਪ ਹੈ, ਆਪਣਾ ਮੂਲੁ ਪਛਾਣੁ ॥**
**ਮਨ ਹਰਿ ਜੀ ਤੇਰੈ ਨਾਲਿ ਹੈ, ਗੁਰਮਤੀ ਰੰਗੁ ਮਾਣੁ ॥**

**(ਆਸਾ ਮ : ੩, ਪੰਨਾ ੪੪੧)**

ਗੁਰੂ ਦੇ ਪਿਛੇ ਲੱਗ ਕੇ ਵਾਹਿਗੁਰੂ ਜੀ ਦੇ ਚਰਨਾਂ ਵਿਚ ਕੀਤੀ ਅਰਦਾਸ ਸਫਲ ਹੈ। ਅਰਦਾਸੀਏ ਵਿਚ ਭੈ ਤੇ ਪ੍ਰੇਮ ਦਾ ਹੋਣਾ, ਵਾਹਿਗੁਰੂ ਨੂੰ ਅਕਲ ਕਲਾ ਭਰਪੂਰ ਸਮਝਣਾ, ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਮੂਹ ਗੁਣਾਂ ਦਾ ਖਜ਼ਾਨਾ ਸਮਝ ਕੇ ਦੈਵੀ ਗੁਣਾਂ ਦੇ ਪ੍ਰਕਾਸ਼ ਲਈ ਜੋਦੜੀ ਕਰਨੀ ਚਾਹੀਦੀ ਹੈ। ਸਕੂਲ ਦੇ ਛੋਟੇ ਬੱਚਿਆਂ ਵਾਂਗ ਦੋ ਦੂਣੇ ਚਾਰ ਵਾਂਗ 'ਚੌ–ਅਖਰੇ' ਸ਼ਬਦ ਦਾ ਜਾਪ ਸਦਾ ਕਰਦੇ ਰਹਿਣਾ ਅਰਦਾਸ ਦੀ ਪਹਿਲੀ ਪਉੜੀ ਹੈ। ਅਰਦਾਸ ਦੇ ਹਰੇਕ ਹਿੱਸੇ ਵਿਚ 'ਖਾਲਸਾ ਸਾਹਿਬ ਬੋਲੇ ਜੀ ਵਾਹਿਗੁਰੂ' ਦਾ ਭਾਵ ਹੀ ਸਾਨੂੰ ਹਜ਼ੂਰੀ ਵਿਚ ਲਿਜਾਂਦਾ ਹੈ। ਹਜ਼ੂਰੀ ਵਿਚ ਕੀਤੀ ਅਰਦਾਸ ਕਦੇ ਵੀ ਬਿਰਥੀ ਨਹੀਂ ਜਾਂਦੀ–

**ਬਿਰਥੀ ਕਦੇ ਨ ਹੋਵਈ, ਜਨ ਕੀ ਅਰਦਾਸਿ ॥**
**ਨਾਨਕ, ਜੋਰੁ ਗੋਵਿੰਦ ਕਾ ਪੂਰਨ ਗੁਣਤਾਸਿ ॥**

**(ਬਿਲਾਵਲ ਮ: ੫, ਪੰਨਾ ੮੧੯)**

ਸਦਾ ਅਕਾਲ ਦੀ ਉਸਤਤੀ ਵਿਚ ਰਹਿਣ ਵਾਲੇ ਦਸ਼ਮੇਸ਼ ਪਿਤਾ ਜੀ ਨੇ ਵਾਹਿਗੁਰੂ ਜੀ ਨੂੰ ਰੀਝਾਉਣ ਵਾਲੀਆਂ ਜੁਗਤੀਆਂ ਦਾ ਤੱਤ ਇਕੋ ਜੁਗਤੀ 'ਅਰਦਾਸ' ਹੀ ਕਥਿਆ ਹੈ–

**ਕਾਗਦ ਦੀਪ ਸਭੈ ਕਰਿ ਕੈ,**
**ਅਰ ਸਾਤ ਸਮੁੰਦ੍ਰਨ ਕੀ ਮਸੁ ਕੈ ਹੌਂ ॥**
**ਕਾਠ ਬਨਾਸਪਤੀ ਸਗਰੀ,**
**ਲਿਖਬੇ ਹੂੰ ਕੇ ਲੇਖਨ ਕਾਜ ਬਨੈ ਹੌਂ ॥**
**ਸਾਰਸੁਤੀ ਬਕਤਾ ਕਰਿ ਕੈ,**
**ਜੁਗਿ ਕੋਟਿ ਗਨੇਸ਼ ਕੈ ਹਾਥਿ ਲਿਖੈ ਹੌਂ ॥**
**ਕਾਲ ਕ੍ਰਿਪਾਨ ਬਿਨਾ ਬਿਨਤੀ**
**ਨ ਤਉ ਤੁਮ ਕੋ ਪ੍ਰਭੁ ਨੈਕ ਰਿਝੈ ਹੌਂ ॥**

**(ਬਚਿਤ੍ਰ ਨਾਟਕ)**

ਜੀਵਨ ਦਾ ਸਾਰਾ ਨਿਚੋੜ ਕੱਢ ਕੇ ਹੀ ਗੁਰੂ ਜੀ ਨੇ ਸ੍ਰੀ ਭਗਉਤੀ ਜੀ ਦੀ ਉਪਮਾ ਕੀਤੀ ਜਿਹੜੀ ਦਸਮ ਪਾਤਸ਼ਾਹ ਤੋਂ ਖਾਲਸਾ ਪੰਥ ਨੂੰ ਪ੍ਰਾਪਤ ਹੋਈ। ਇਸ ਅਰਦਾਸ ਵਿਚ ਵਾਧਾ ਅਕਾਲ ਤਖਤ ਤੇ ਖਾਲਸਾ ਪੰਥ ਦੀ ਪ੍ਰਵਾਨਗੀ ਨਾਲ ਹੋਇਆ, ਜਿਸਦਾ ਸੰਪੂਰਨ ਰੂਪ ਨਿਤਨੇਮ ਦੇ ਗੁਟਕਿਆਂ ਵਿਚ ਮਿਲਦਾ ਹੈ। ਇਹ ਪ੍ਰਮਾਣੀਕ

ਅਰਦਾਸ ਹੈ। ਇਹ ਅਰਦਾਸ ਸਾਰੇ ਸਿੱਖ ਇਤਿਹਾਸ ਦਾ ਸੰਖੇਪ ਰੂਪ ਹੈ। ਇਸ ਦੀ ਹੋਂਦ ਜਿਥੇ ਸਾਨੂੰ ਅਕਾਲ ਪੁਰਖ ਰੂਪ ਦਸਾਂ ਗੁਰੂਆਂ ਦੇ ਆਤਮਿਕ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਜੋੜਦੀ ਹੈ ਉਥੇ ਸਾਨੂੰ ਹਰ ਰੋਜ਼ ਪੰਜਾਂ ਪਿਆਰਿਆਂ ਦੇ ਨੂਰੀ ਦਰਸ਼ਨ ਕਰਾਉਂਦੀ ਹੈ। ਇਥੇ ਹੀ ਬਸ ਨਹੀਂ, ਸਾਨੂੰ ਚਾਰ ਸਾਹਿਬਜ਼ਾਦੇ ਚਾਲੀ ਮੁਕਤੇ, ਭਾਈ ਮਨੀ ਸਿੰਘ ਜੀ ਦਾ ਬੰਦ ਬੰਦ ਕਟਾਉਣਾ, ਸਿੱਖਾਂ ਦਾ ਚਰਖੜੀਆਂ ਤੇ ਚੜ੍ਹਨਾ ਮੀਰ ਮਨੂੰ ਦੇ ਜੇਲ੍ਹ ਦੁਖੜੇ, ਬੱਚਿਆਂ ਦਾ ਨੇਜਿਆਂ ਵਿਚ ਪਰੋਏ ਜਾਣਾ, ਅਬਦਾਲੀ ਨਾਲ ਟੱਕਰ, ਗੁਰਦੁਆਰਾ ਸੁਧਾਰ ਲਹਿਰ, ਪੰਜਾਂ ਸਾਹਿਬ ਵਿਚ ਗੱਡੀ ਦੇ ਇੰਜਣ ਅੱਗੇ ਸਿੱਖਾਂ ਦਾ ਸ਼ਹੀਦ ਹੋਣਾ, ਜੈਤੋ ਤੇ ਗੁਰੂ ਕੇ ਬਾਗ ਦਾ ਮੋਰਚਾ, ੧੯੪੭ ਦੇ ਬਟਵਾਰੇ ਵੇਲੇ ਪੋਠੋਹਾਰ ਵਿਚ ਸਿਖੀ ਤੋੜ ਨਿਭਾਉਣ ਲਈ ਖੂਹਾਂ ਵਿਚ ਛਾਲਾਂ ਮਾਰਨੀਆਂ, ਜੀਉਂਦੇ ਜੀਅ ਅੱਗਾਂ ਵਿਚ ਸੜਨਾ ਇਹ ਸਾਰੇ ਸ਼ਹੀਦੀ-ਚਿੱਤਰਾਂ ਦੇ ਦਰਸ਼ਨ ਅਰਦਾਸ ਦਾ ਸਦਕਾ ਹੀ ਨਿਤ ਨਸੀਬ ਹੁੰਦੇ ਹਨ। ਅਰਦਾਸ ਜਿਥੇ ਸ਼ਹੀਦਾਂ ਦੀਆਂ ਕੁਰਬਾਨੀਆਂ ਨੂੰ ਚੇਤੇ ਕਰਾਉਂਦੀ ਹੈ ਉਥੇ ਸਾਨੂੰ ਨਾਮ ਜਪਣ, ਚੜ੍ਹਦੀ ਕਲਾ ਤੇ ਭਾਣੇ ਵਿਚ ਰਹਿ ਕੇ ਸਰਬੱਤ ਦਾ ਭਲਾ ਮੰਗਣ ਦਾ ਆਦਰਸ਼ਕ ਜੀਵਨ ਬਖਸ਼ਦੀ ਹੈ। ਇਸ ਲਈ ਅਰਦਾਸ ਦੇ ਮਹੱਤਵ ਪੂਰਨ ਅੰਗਾਂ ਤੋਂ ਜਾਣੂੰ ਹੋਣਾ ਹਰੇਕ ਸਿੱਖ ਮਾਈ ਭਾਈ ਦਾ ਫਰਜ਼ ਹੈ।

ਇਸ ਅਰਦਾਸ ਨਾਲ ਸਾਡੇ ਅੰਦਰ ਪਰਮ-ਸੱਤਾ ਆਉਂਦੀ ਹੈ। ਇਸ ਦੀ ਹੋਂਦ ਨਾਲ ਸਿੱਖ ਪੰਥ ਸੁਰਜੀਤ ਹੈ। ਅਕਾਲੀ ਫੂਲਾ ਸਿੰਘ ਨੇ ਇਸ ਅਰਦਾਸ ਦੀ ਸ਼ਕਤੀ ਨਾਲ ਹੀ ਦਰਾ ਖੈਬਰ ਤੇ ਕੇਸਰੀ ਨਿਸ਼ਾਨ ਝੁਲਾਏ ਸਨ। ਅੱਜ ਵੀ ਅਰਦਾਸ ਦੀ ਬਰਕਤ ਨਾਲ ਹੀ ਸਿੱਖ ਸ਼ਹਾਦਤ ਦੇ ਬਾਟੇ ਪੀਂਦੇ ਹਨ। ਇਸ ਤਰ੍ਹਾਂ ਸਿੱਖੀ ਜੀਵਨ ਦੇ ਨਮੂਨੇ ਨੂੰ ਦੂਜੀ ਵਾਰ ਦੀ ੧੯ਵੀਂ ਪਉੜੀ ਵਿਚ ਭਾਈ ਗੁਰਦਾਸ ਜੀ ਨੇ ਇਉਂ ਚਿਤਰਿਆ ਹੈ-

**ਮੁਰਦਾ ਹੋਇ ਮੁਰੀਦ, ਨ ਗਲੀ ਹੋਵਣਾ॥**
**ਸਬਰੁ ਸਿਦਕਿ ਸ਼ਹੀਦ, ਭਰਮ ਭਉ ਖੋਵਣਾ॥**
**ਗੋਲਾ ਮੁਲ ਖਰੀਦੁ, ਕਾਰੇ ਜੋਵਣਾ॥**
**ਨਾ ਤਿਸੁ ਭੁਖ ਨ ਨੀਂਦ, ਨਾ ਖਾਣਾ ਸੋਵਣਾ॥**
**ਪਹਿਣਿ ਹੋਇ ਜਦੀਦ, ਪਾਣੀ ਢੋਵਣਾ॥**
**ਪਖੇ ਦੀ ਤਾਗੀਦ, ਪਗ ਮਲਿ ਧੋਵਣਾ॥**
**ਸੇਵਕ ਹੋਇ ਸੰਜੀਦ, ਨ ਹਸਣ ਰੋਵਣਾ॥**
**ਦਰ ਦਰਵੇਸ ਰਸੀਦੁ, ਪਿਰਮ ਰਸ ਭੋਵਣਾ॥**
**ਚੰਦ ਮੁਮਾਰਖ ਈਦ, ਪੁਗ ਖਲੋਵਣਾ॥੧੯॥**

ਇਸ ਵੇਲੇ ਅਰਦਾਸ ਬਾਰੇ ਗਲਤ ਪਟਪਾਟੀਆਂ ਚਲ ਪਈਆਂ ਹਨ। ਕੂਕੇ (ਨਾਮਧਾਰੀਏ) ਆਪਣੀ ਵੱਖਰੀ ਅਰਦਾਸ ਬਣਾਈ ਬੈਠੇ ਹਨ। ਨਿਰੰਕਾਰੀ ਵੀ ਇਨ੍ਹਾਂ ਦੀ ਰੀਸ ਨਾਲ ਆਪਣੇ ਦੇਹਧਾਰੀ ਗੁਰੂਆਂ ਦੇ ਨਾਉਂ ਅਰਦਾਸ ਵਿਚ ਜੋੜਦੇ ਹਨ। ਰਾਧਾ ਸੁਆਮੀ ਸਿੱਖ ਤੇ ਇਸ ਤਰ੍ਹਾਂ ਕਈ ਹੋਰ ਸਿੱਖ ਸ਼੍ਰੇਣੀਆਂ ਵੀ ਪ੍ਰਮਾਣੀਕ ਅਰਦਾਸ ਵਿਚ ਭੰਨ ਤੋੜ ਕਰਦੀਆਂ ਹਨ, ਜੋ ਅਯੋਗ ਹਨ। ਅਰਦਾਸ ਵਿਚ ਕੇਵਲ ਗੁਰ-ਪਰਮੇਸ਼ਰ ਤੇ ਸ਼ਹੀਦਾਂ

ਦੀ ਉਸਤਤੀ ਕਰਨੀ ਯੋਗ ਹੈ। ਅਰਦਾਸ ਸਨਮੁਖ ਰੂਪ ਵਿਚ ਕਰਨੀ ਚਾਹੀਦੀ ਹੈ ਪਰ ਕਈ ਵਾਰੀ ਵੇਖਣ ਸੁਣਨ ਵਿਚ ਆਉਂਦਾ ਹੈ ਕਿ ਅਰਦਾਸ ਦੇ ਆਰੰਭ ਵਿਚ ਕਈ ਸੱਜਣ ਗੁਰਬਾਣੀ ਦੀਆਂ ਕਈ ਕਈ ਪੰਗਤੀਆਂ ਪੜ੍ਹਦੇ ਹਨ ਜਿਨ੍ਹਾਂ ਦਾ ਭਾਵ ਬੇਨਤੀ (ਅਰਦਾਸ) ਰੂਪ ਵਿਚ ਨਹੀਂ ਹੁੰਦਾ ਸਗੋਂ ਉਪਦੇਸ਼ ਰੂਪ ਵਿਚ ਹੁੰਦਾ ਹੈ। ਅਰਦਾਸ ਕਰਨ ਵੇਲੇ ਅਰਦਾਸੀਏ ਸਿੱਖ ਨੂੰ ਇਸ ਗੱਲ ਵੱਲ ਖਾਸ ਧਿਆਨ ਦੇਣਾ ਚਾਹੀਦਾ ਹੈ ਕਿ ਉਹ ਸੰਗਤਾਂ ਨੂੰ ਉਪਦੇਸ਼ ਨਹੀਂ ਕਰ ਰਿਹਾ, ਅਕਾਲ ਪੁਰਖ ਅਗੇ ਸੰਗਤਾਂ ਵਲੋਂ ਬੇਨਤੀ ਕਰ ਰਿਹਾ ਹੈ। ਗੁਰਬਾਣੀ ਅੰਦਰ ਬੇਨਤੀ (ਅਰਦਾਸ) ਦੇ ਕਈ ਰੂਪ ਹਨ। ਜੇ ਸਾਰੇ ਰੂਪਾਂ ਦੀਆਂ ਵੰਨਗੀਆਂ ਦਿੱਤੀਆਂ ਜਾਣ ਤਾਂ ਇਸ ਵਿਸ਼ੇ ਉੱਤੇ ਇਕ ਨਵੇਕਲੀ ਪੁਸਤਕ ਬਣ ਜਾਂਦੀ ਹੈ। ਹੁਣ ਥੋੜ੍ਹੇ ਜਿਹੇ ਪ੍ਰਮਾਣ ਹੀ ਹੇਠ ਦਿੱਤੇ ਜਾਂਦੇ ਹਨ ਤਾਂ ਜੋ ਉਨ੍ਹਾਂ ਦੀ ਸੇਧ ਅਨੁਸਾਰ ਪਾਠਕ ਆਪਣੇ ਆਪ ਹੀ ਗੁਰੂ ਗ੍ਰੰਥ ਸਾਹਿਬ ਤੇ ਹੋਰ ਪ੍ਰਮਾਣਿਕ ਬਾਣੀਆਂ ਵਿਚੋਂ ਬੇਨਤੀ ਰੂਪ ਸ਼ਬਦਾਂ ਦੀ ਚੋਣ ਕਰ ਸਕਣ :–

੧. ਕਰਿ ਕਿਰਪਾ ਅਪਨਾ ਦਰਸੁ ਦੀਜੈ,
ਜਸੁ ਗਾਵਉ ਨਿਸਿ ਅਰੁ ਭੋਰ ॥
ਕੇਸ ਸੰਗਿ ਦਾਸ ਪਗ ਝਾਰਉ, ਇਹੈ ਮਨੋਰਥ ਮੋਰ ॥੧॥
ਠਾਕੁਰ, ਤੁਝ ਬਿਨੁ ਬੀਆ ਨ ਹੋਰ ॥
ਚਿਤਿ ਚਿਤਵਉ, ਹਰਿ ਰਸਨ ਅਰਾਧਉ,
ਨਿਰਖਉ ਤੁਮਰੀ ਓਰ ॥੧॥ ਰਹਾਉ ॥
ਦਇਆਲ ਪੁਰਖ ਸਰਬ ਕੇ ਠਾਕੁਰ,
ਬਿਨਉ ਕਰਉ ਕਰ ਜੋਰਿ ॥
ਨਾਮੁ ਜਪੈ ਨਾਨਕੁ ਦਾਸੁ ਤੁਮਰੋ,
ਉਧਰਸਿ ਆਖੀ ਫੋਰ ॥੨॥ (ਗੁਜਰੀ ਮ: ੫, ਪੰਨਾ ੫੦੦)

੨. ਅਪਨੇ ਸੇਵਕ ਕਉ ਕਬਹੁ ਨ ਬਿਸਾਰਹੁ ॥
ਉਰਿ ਲਾਗਹੁ ਸੁਆਮੀ ਪ੍ਰਭ ਮੇਰੇ,
ਪੂਰਬ ਪ੍ਰੀਤਿ ਗੋਬਿੰਦ ਬੀਚਾਰਹੁ ॥੧॥ ਰਹਾਉ ॥
ਪਤਿਤ ਪਾਵਨ, ਪ੍ਰਭ ਬਿਰਦੁ ਤੁਮਾਰੋ,
ਹਮਰੇ ਦੋਖ, ਰਿਦੈ ਮਤ ਧਾਰਹੁ ॥
ਜੀਵਨ ਪ੍ਰਾਨ, ਹਰਿ ਧਨੁ ਸੁਖੁ ਤੁਮਹੀ,
ਹਉਮੈ ਪਟਲੁ ਕ੍ਰਿਪਾ ਕਰਿ ਜਾਰਹੁ ॥੧॥
ਜਲ ਬਿਹੂਨ, ਮੀਨ ਕਤ ਜੀਵਨ,
ਦੂਧ ਬਿਨਾ, ਰਹਨੁ ਕਤ ਬਾਰੋ ॥
ਜਨ ਨਾਨਕ ਪਿਆਸ, ਚਰਨ ਕਮਲਨ ਕੀ,
ਪੇਖਿ ਦਰਸੁ ਸੁਆਮੀ ਸੁਖ ਸਾਰੋ ॥ (ਬਿਲ: ਮ: ੫, ਪੰਨਾ ੮੨੯)

੪. ਤੂ ਅਥਾਹੁ ਅਪਾਰੁ ਅਤਿ ਊਚਾ,

ਕੋਈ ਅਵਰੁ ਨ ਤੇਰੀ ਭਾਤੇ ॥
ਇਹ ਅਰਦਾਸਿ ਹਮਾਰੀ ਸੁਆਮੀ,
ਵਿਸਰ ਨਾਹੀ ਸੁਖ ਦਾਤੇ ॥੩॥
ਦਿਨੁ ਰੈਣਿ ਸਾਸਿ ਸਾਸਿ ਗੁਣ ਗਾਵਾ,
ਜੇ ਸੁਆਮੀ ਤੁਧੁ ਭਾਵਾ ॥
ਨਾਮੁ ਤੇਰਾ ਸੁਖੁ ਨਾਨਕ ਮਾਗੈ, ਸਾਹਿਬ ਤੁਠੈ ਪਾਵਾ ॥

(ਸੂਹੀ ਮ: ੫, ਪੰਨਾ ੭੪੭)

੫. ਹੇ ਗੋਬਿੰਦ, ਹੇ ਗੋਪਾਲ, ਹੇ ਦਇਆਲ ਲਾਲ ॥੧॥ ਰਹਾਉ ॥
ਪ੍ਰਾਨ ਨਾਥ ਅਨਾਥ ਸਖੇ, ਦੀਨ ਦਰਦ ਨਿਵਾਰ ॥
ਹੇ ਸਮ੍ਰਥ ਅਗਮ ਪੂਰਨ, ਮੋਹਿ ਮਾਇਆ ਧਾਰਿ ॥
ਅੰਧ ਕੂਪ ਮਹਾ ਭਇਆਨ, ਨਾਨਕ ਪਾਰਿ ਉਤਾਰ ॥

(ਮਲਾਰ ਮ: ੫, ਪੰਨਾ ੧੨੭੩)

ਅੰਤ ਵਿਚ ਪਾਠਕਾਂ ਦੀ ਗਿਆਤ ਲਈ ਇਹ ਦਸਣਾ ਜ਼ਰੂਰੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਵਿਚ 'ਅਰਦਾਸਿ' ਸ਼ਬਦ ਦੀ ਵਰਤੋਂ ਹਰ ਥਾਂ 'ਸ' ਦੀ ਸਿਹਾਰੀ ਸਹਿਤ ਕੀਤੀ ਗਈ ਹੈ ਜਦੋਂ ਕਿ ਗੁਟਕਿਆਂ ਵਿਚ ਆਮ ਤੌਰ ਤੇ 'ਅਰਦਾਸ' ਸ਼ਬਦ 'ਸ' ਮੁਕਤੇ ਨਾਲ ਪ੍ਰਕਾਸ਼ਤ ਹੋ ਰਿਹਾ ਹੈ।

ੴ

ਵਾਹਗੁਰੂ ਜੀ ਕੀ ਫਤੇ॥

ਸ੍ਰੀ ਭਗਉਤੀ ਜੀ ਸਹਾਇ॥

ਵਾਰ ਸ੍ਰੀ ਭਗਉਤੀ ਜੀ ਕੀ॥ ਪਾਤਸ਼ਾਹੀ੧੦॥

ਪਉੜੀ ੧

ਪ੍ਰਿਥਮ ਭਗੌਤੀ ਸਿਮਰ ਕੈ ਗੁਰ ਨਾਨਕ ਲਈ ਧਿਆਇ॥
ਫਿਰ ਅੰਗਦ ਗੁਰ ਤੇ ਅਮਰਦਾਸ ਰਾਮਦਾਸੈ ਹੋਈ ਸਹਾਇ॥
ਅਰਜਨ ਹਰਿਗੋਬਿੰਦ ਨੂੰ ਸਿਮਰੌ ਸ੍ਰੀ ਹਰਿਰਾਇ॥
ਸ੍ਰੀ ਹਰਿ ਕ੍ਰਿਸ਼ਨ ਧਿਆਈਐ ਜਿਸੁ ਡਿਠੇ ਸਭ ਦੁਖ ਜਾਇ॥
ਤੇਗ ਬਹਾਦਰ ਸਿਮਰੀਏ ਘਰ ਨਉ ਨਿਧ ਆਵੈ ਧਾਇ॥
ਸਭ ਥਾਈਂ ਹੋਇ ਸਹਾਇ॥੧॥

ਪਦ ਅਰਥ-੧ੴ ਇਕ ਸਰਬ ਵਿਆਪਕ ਪਰਮਾਤਮਾ। ਵਾਹਿਗੁਰੂ-ਅਸਚਰਜ, ਅਨਭਉ ਪ੍ਰਕਾਸ਼। ਫਤਹਿ-ਜੀਤ। ਪ੍ਰਿਥਮ-ਸਭ ਤੋਂ ਪਹਿਲਾਂ। ਭਗੌਤੀ-ਅਕਾਲ ਸ਼ਕਤੀ। ਧਿਆਇ-ਧਿਆ ਲੈਂਦਾ ਹਾਂ, ਧਿਆਉਂਦਾ ਹਾਂ। ਸਹਾਇ-ਸਹਾਈ ਹੋਵੀਂ, ਸਹਾਇਤਾ ਕਰੀਂ। ਸਿਮਰੋ-ਸਿਮਰਦਾ ਹਾਂ। ਧਿਆਈਐ-ਧਿਆਉਣਾ ਚਾਹੀਦਾ ਹੈ। ਸਿਮਰੀਏ-ਸਿਮਰਨ ਕਰੀਏ। ਨਿਧਿ-ਨੌ ਨਿਧੀਆਂ। ਧਾਇ-ਭਜ ਕੇ, ਦੌੜ ਕੇ।

(ਇਕ ਸਰਬ ਵਿਆਪੀ ਵਾਹਿਗੁਰੂ ਜੀ ਦੀ ਜਿੱਤ)
ਸ੍ਰੀ ਭਗਉਤੀ (ਅਕਾਲ-ਸ਼ਕਤੀ) ਜੀ ਸਹਾਈ ਹੋਣ।
ਗੁਰੂ ਗੋਬਿੰਦ ਸਿੰਘ ਜੀ ਦੀ ਰਚਿਤ ਅਕਾਲ-ਸ਼ਕਤੀ ਦੀ ਵਾਰ।

ਅਰਥ ਪਉੜੀ ੧-ਸਭ ਤੋਂ ਪਹਿਲਾਂ (ਮੈਂ) ਅਕਾਲ ਸ਼ਕਤੀ (ਸਰਬਵਿਆਪਕ ਵਾਹਿਗੁਰੂ ਜੀ) ਨੂੰ ਸਿਮਰ ਕੇ, ਗੁਰੂ ਨਾਨਕ ਦੇਵ ਜੀ ਨੂੰ ਧਿਆਉਂਦਾ ਹਾਂ) ਫਿਰ, ਗੁਰੂ ਅੰਗਦ (ਦੇਵ ਜੀ), ਗੁਰੂ ਅਮਰਦਾਸ ਜੀ ਤੇ ਗੁਰੂ ਰਾਮਦਾਸ ਜੀ ਨੂੰ ਸਿਮਰਦਾ ਹਾਂ, ਕਿ ਮੇਰੇ) ਸਹਾਈ ਹੋਣਾ। (ਫਿਰ) ਗੁਰੂ ਅਰਜਨ ਦੇਵ ਜੀ, ਗੁਰੂ ਹਰਿਗੋਬਿੰਦ ਜੀ ਅਤੇ ਸ੍ਰੀ ਗੁਰੂ ਹਰਿ ਰਾਇ ਜੀ ਨੂੰ ਸਿਮਰਦਾ ਹਾਂ (ਇਹ ਮੇਰੇ ਸਹਾਈ ਹੋਣ)। (ਫਿਰ) ਸ੍ਰੀ ਗੁਰੂ ਹਰਿਕ੍ਰਿਸਨ ਜੀ ਨੂੰ (ਧਿਆਉਣਾ ਚਾਹੀਦਾ ਹੈ ਤੇ ਮੈਂ ਧਿਆਉਂਦਾ ਹਾਂ) ਜਿਸ ਦੇ ਦਰਸ਼ਨ ਪਰਸਣ ਨਾਲ ਹਰ ਪ੍ਰਕਾਰ ਦੇ ਦੁੱਖ ਦੂਰ ਹੋ ਜਾਂਦੇ ਹਨ। ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਸਿਮਰਦਾ ਹਾਂ ਜਿਸ (ਦੇ ਸਿਮਰਨ) ਨਾਲ ਘਰ ਵਿਚ ਨੌ ਨਿਧਾਂ ਭਜ ਕੇ ਆ ਜਾਂਦੀਆਂ ਹਨ (ਭਾਵ ਨਾਮ ਦੀ ਨਿਧੀ ਨਾਲ ਕਿਸੇ ਵਸਤੂ ਦੀ ਤੋਟ ਨਹੀਂ ਆਉਂਦੀ) ਹੇ ਅਕਾਲ ਪੁਰਖ ਜੀ, ਦੇ ਰੂਪ ਸਤਿਗੁਰੂ ਜੀ ਸਭ ਥਾਵਾਂ ਤੇ ਸਹਾਈ ਹੋਵੋ ਜੀ॥੧॥

ਪਉੜੀ ੨

ਖੰਡਾ ਪ੍ਰਿਥਮੈ ਸਾਜ ਕੈ ਜਿਨ ਸਭ ਸੈਸਾਰੁ ਉਪਾਇਆ॥
ਬ੍ਰਹਮਾ ਬਿਸਨ ਮਹੇਸ ਸਾਜਿ,
ਕੁਦਰਤੀ ਦਾ ਖੇਲੁ ਰਚਾਇ ਬਣਾਇਆ॥
ਸਿੰਧ ਪਰਬਤ ਮੇਦਨੀ, ਬਿਨੁ ਥੰਮ੍ਹਾ, ਗਗਨ ਰਹਾਇਆ॥

ਸਿਰਜੇ ਦਾਨੋ ਦੇਵਤੇ, ਤਿਨ ਅੰਦਰਿ ਬਾਦੁ ਰਚਾਇਆ॥
ਤੈ ਹੀ ਦੁਰਗਾ ਸਾਜਿਕੈ, ਦੈਤਾ ਦਾ ਨਾਸੁ ਕਰਾਇਆ॥
ਤੈਥੋਂ ਹੀ ਬਲੁ ਰਾਮ ਲੈ, ਨਾਲ ਬਾਣਾ ਦਹਸਿਰੁ ਘਾਇਆ॥
ਤੈਥੋਂ ਹੀ ਬਲੁ ਕ੍ਰਿਸਨ ਲੈ, ਕੰਸੁ ਕੇਸੀ ਪਕੜਿ ਗਿਰਾਇਆ॥
ਬਡੇ ਬਡੇ ਮੁਨਿ ਦੇਵਤੇ, ਕਈ ਜੁਗ ਤਿਨੀ ਤਨੁ ਤਾਇਆ॥
ਕਿਨੀ ਤੇਰਾ ਅੰਤੁ ਨ ਪਾਇਆ॥੨॥

**ਪਦ ਅਰਥ:** ਖੰਡਾ-ਪਰਮ ਸ਼ਕਤੀ, ਦੋ ਧਾਰਾ ਸ਼ਸਤਰ। ਬ੍ਰਹਮਾ-(ਸੰਸਾਰੀ) ਹਿੰਦੂ ਮਤ ਅਨੁਸਾਰ ਸ੍ਰਿਸ਼ਟੀ ਨੂੰ ਰਚਣ ਵਾਲਾ ਦੇਵਤਾ। ਬਿਸਨੁ-ਰੋਜ਼ੀ ਪਹੁੰਚਾਉਣ ਵਾਲਾ ਦੇਵਤਾ। ਮਹੇਸ-(ਦੀਬਾਣ ਲਾਉਣ ਵਾਲਾ) ਸੰਘਾਰਨ ਵਾਲਾ ਦੇਵਤਾ। ਸਿੰਧ-ਪਾਣੀ, ਸਮੁੰਦਰ। ਮੇਦਨੀ-ਧਰਤੀ। ਗਗਨਿ-ਆਕਾਸ਼। ਦਹਸਿਰੁ-ਰਾਵਣ। ਕੰਸੁ-ਕ੍ਰਿਸ਼ਨ ਜੀ ਦਾ ਮਾਮਾ।

**ਅਰਥ**-(ਹੇ ਅਕਾਲ ਪੁਰਖ ਜੀ ਉਹ ਕੇਵਲ ਤੁਸੀਂ ਹੋ ਜਿਨ੍ਹਾਂ) ਸਭ ਤੋਂ ਪਹਿਲਾਂ (ਪਰਮ ਸ਼ਕਤੀ ਰੂਪ) ਖੰਡਾ ਬਣਾ ਕੇ ਸਾਰੇ ਜਗਤ ਨੂੰ ਪੈਦਾ ਕੀਤਾ। ਬ੍ਰਹਮਾ ਵਿਸ਼ਨੂੰ ਅਤੇ ਸ਼ਿਵ ਜੀ ਨੂੰ ਪੈਦਾ ਕਰਕੇ, ਕੁਦਰਤ ਦਾ ਵੱਡਾ ਖੇਲ (ਤਮਾਸ਼ਾ) ਰਚਾਇਆ ਫਿਰ ਸਮੁੰਦਰ, ਪਹਾੜ, ਧਰਤੀ ਬਣਾਈ ਅਤੇ ਬਿਨਾਂ ਥੰਮਾਂ ਤੋਂ ਆਕਾਸ਼ ਨੂੰ ਟਿਕਾ ਦਿੱਤਾ। (ਤੁਸਾਂ ਹੀ) ਦੈਂਤਾਂ ਤੇ ਦੇਵਤਿਆਂ ਨੂੰ ਪੈਦਾ ਕੀਤਾ ਅਤੇ ਉਨ੍ਹਾਂ ਅੰਦਰ ਝਗੜੇ ਦਾ ਮੁੱਢ ਬੱਧਾ (ਤੁਸਾਂ ਹੀ) ਦੁਰਗਾ ਨੂੰ ਬਣਾ ਕੇ (ਦੁਰਗਾ ਪਾਸੋਂ) ਦੈਂਤਾਂ ਦਾ ਨਾਸ਼ ਕਰਵਾਇਆ। (ਤੁਸਾਂ ਤੋਂ ਹੀ) ਸ੍ਰੀ ਰਾਮ ਚੰਦਰ ਨੇ ਬਲ ਪ੍ਰਾਪਤ ਕੀਤਾ ਅਤੇ ਤੀਰਾਂ ਨਾਲ ਰਾਵਣ ਨੂੰ ਮਾਰਿਆ। (ਤੁਸਾਂ ਤੋਂ) ਸ੍ਰੀ ਕ੍ਰਿਸ਼ਨ ਜੀ ਨੇ ਬਲ ਪ੍ਰਾਪਤ ਕਰਕੇ ਕੰਸ ਨੂੰ ਕੇਸਾਂ ਤੋਂ ਫੜ ਕੇ ਪਟਕਾਇਆ। ਵੱਡੇ ਵੱਡੇ ਮੁਨੀਆਂ ਤੇ ਦੇਵਤਿਆਂ ਨੇ ਕਈ ਜੁੱਗ ਤਪ ਸਾਧੇ (ਸਰੀਰ ਨੂੰ ਤਾਇਆ, ਸਾੜਿਆ ਪਰ ਇਸ ਤਰ੍ਹਾਂ ਕਰਨ ਨਾਲ) ਕਿਸੇ ਨੇ ਵੀ ਤੁਹਾਡਾ ਅੰਤ ਨਹੀਂ ਪਾਇਆ॥੨॥

## ਪਉੜੀ ੩

ਸਾਧੂ ਸਤਜੁਗੁ ਬੀਤਿਆ, ਅਧ ਸੀਲੀ ਤ੍ਰੇਤਾ ਆਇਆ॥
ਨੱਚੀ ਕਲ ਸਰੋਸਰੀ, ਕਲ ਨਾਰਦ ਡਉਰੂ ਵਾਇਆ॥
ਅਭਮਾਨੁ ਉਤਾਰਨ ਦੇਵਤਿਆ, ਮਹਿਖਾਸੁਰ ਸੁੰਭ ਉਪਾਇਆ॥
ਜੀਤ ਲਏ ਤਿਨ ਦੇਵਤੇ, ਤਿਹ ਲੋਕੀ ਰਾਜੁ ਕਮਾਇਆ॥
ਵੱਡਾ ਬੀਰੁ ਅਖਾਇਕੈ, ਸਿਰ ਉਪਰ ਛਤ੍ਰ ਫਿਰਾਇਆ॥
ਦਿੱਤਾ ਇੰਦ੍ਰ ਨਿਕਾਲ ਕੈ, ਤਿਨ ਗਿਰ ਕੈਲਾਸੁ ਤਕਾਇਆ॥
ਡਰਿਕੈ ਹੱਥੋਂ ਦਾਨਵੀ, ਦਿਲ ਅੰਦਰਿ ਤ੍ਰਾਸੁ ਵਧਾਇਆ॥
ਪਾਸ ਦੁਰਗਾ ਦੇ ਇੰਦ੍ਰ ਆਇਆ॥੩॥

**ਪਦ ਅਰਥ**-ਸਾਧੂ ਸਤਜੁੱਗੁ-ਸਾਧ ਸੁਭਾ, ਸਤੋ ਗੁਣ ਵਾਲਾ ਸਤਜੁੱਗ। ਅਧ-ਸੀਲੀ-ਅੱਧ ਭਲੇ ਵਰਤਾਉ ਵਾਲਾ ਤ੍ਰੇਤਾ ਜੁੱਗ। ਕਲ-ਕਲਾ, ਲੜਾਈ ਵਾਲਾ ਸੁਭਾ। ਸਰੋਸਰੀ-ਸਭ ਸਿਰਾਂ ਉਤੇ। ਨਾਰਦ-ਕਲਾ, ਝਗੜੇ ਪਾਉਣ ਵਾਲਾ "ਨਾਰਦ ਨਾਚੈ ਕਲਿ ਕਾ ਭਾਉ" ਵਾਇਆ-ਵਜਾਇਆ। ਮਹਿਖਾਸੁਰ-ਇਕ ਦੈਂਤ ਦਾ ਨਾਂ ਜਿਸ ਦਾ ਸਿਰ ਝੋਟੇ ਵਰਗਾ ਸੀ। ਸੁੰਭ-ਦੈਂਤ ਦਾ ਨਾਂ, ਇਹ ਨਿਸੁੰਭ ਦਾ ਛੋਟਾ ਭਰਾ ਸੀ। ਇੰਦ੍ਰ-ਦੇਵਤਿਆਂ ਦਾ

ਰਾਜਾ। ਕੈਲਾਸੁ–ਕੈਲਾਸ਼ ਪਰਬਤ। ਦਾਨਵੀ–ਦੈਂਤਾਂ ਤੋਂ। ਤ੍ਰਾਸੁ–ਡਰ। ਦੁਰਗਾ–ਚੰਡੀ ਦੇਵੀ ਇਸ ਵਾਰ ਦੀ ਨਾਇਕਾ।

**ਅਰਥ**-ਸਤੋਗੁਣੀ ਸੁਭਾ ਵਾਲਾ ਸਤਿਜੁੱਗ ਬੀਤ ਤੋਂ ਬਾਅਦ ਅੱਧਸੀਲੀ ਸੁਭਾ ਵਾਲਾ ਤ੍ਰੇਤਾ ਜੁੱਗ ਆਇਆ। ਫਿਰ ਕਲਜੁੱਗੀ ਸੁਭਾਅ ਵਿ ਨਾਰਦ ਨੇ ਡਉਰੂ ਵਜਾਇਆ ਤੇ ਕਲਾ ਹਰੇਕ ਦੇ ਸਿਰ ਤੇ ਚੜ੍ਹ ਕੇ ਨੱਚੀ। (ਪਰਮਾਤਮਾ ਨੇ) ਦੇਵਤਿਆਂ ਦਾ ਅਹੰਕਾਰ ਤੋੜਨ ਲਈ ਮਹਿਖਾਸੁਰ ਤੇ ਸੁੰਭ ਆਦਿ ਦੈਂਤਾਂ ਨੂੰ ਪੈਦਾ ਕੀਤਾ। ਦੈਂਤਾਂ ਨੇ ਦੇਵਤਿਆਂ ਨੂੰ ਜਿੱਤ ਲਿਆ ਤੇ ਤਿੰਨਾਂ ਲੋਕਾਂ ਵਿੱਚ ਆਪਣੇ ਰਾਜ ਦੀ ਧਾਂਕ ਬਿਠਾ ਦਿੱਤੀ। ਇਸ ਤਰ੍ਹਾਂ ਮਹਿਖਾਸੁਰ ਨੇ ਆਪਣੇ ਆਪ ਨੂੰ ਵੱਡਾ ਜੋਧਾ ਅਖਵਾਇਆ ਆਪਣੇ ਸਿਰ ਤੇ ਰਾਜ ਦਾ ਛਤ੍ਰ ਝੁਲਵਾਇਆ। ਇੰਦਰ ਨੂੰ (ਦੇਵ ਭੂਮੀ ਵਿਚੋਂ) ਕੱਢ ਦਿੱਤਾ ਤੇ ਉਹ ਕੈਲਾਸ਼ ਪਰਬਤ ਵੱਲ ਚਲਾ ਗਿਆ। ਦੈਂਤਾਂ ਪਾਸੋਂ ਡਰ ਕੇ ਇੰਦਰ ਦੇ ਦਿਲ ਅੰਦਰ ਹੋਰ ਘਬਰਾਹਟ ਪੈਦਾ ਹੋਈ। ਜਿਸ ਲਈ ਦੁਰਗਾ ਦੇ ਕੋਲ ਆਇਆ।੩।

### ਪਉੜੀ ੪

**ਇਕ ਦਿਹਾੜੇ, ਨਾਵਣ ਆਈ ਦੁਰਗਸਾਹ॥**
**ਇੰਦ੍ਰ ਬਿਰਥਾ ਸੁਣਾਈ, ਅਪਣੇ ਹਾਲ ਦੀ॥**
**ਛੀਨ ਲਈ ਠਕੁਰਾਈ, ਸਾਤੇ ਦਾਨਵੀ॥**
**ਲੋਕੀ ਤਿਹੀ ਫਿਰਾਈ, ਦੋਹੀ ਆਪਣੀ॥**
**ਬੈਠੇ ਵਾਇ ਵਧਾਈ, ਤੇ ਅਮਰਾਵਤੀ॥**
**ਦਿੱਤੇ ਦੇਵ ਭਜਾਈ, ਸਭਨਾ ਰਾਕਸਾਂ॥**
**ਕਿਨੇ ਨ ਜਿੱਤਾ ਜਾਈ, ਮਹਖੇ ਦੈਤ ਨੂ॥**
**ਤੇਰੀ ਸਾਮ ਤਕਾਈ, ਦੇਵੀ ਦੁਰਗਸਾਹ॥੪॥**

**ਪਦ ਅਰਥ**-ਬਿਰਥਾ–ਹਾਲਤ। ਠਕੁਰਾਈ–ਸਰਦਾਰੀ। ਸਾਤੇ–ਸਾਥੋਂ (ਸਾਡੇ ਪਾਸੋਂ)। ਦੋਹੀ–ਦੁਹਾਈ। ਵਾਇ–ਵੈਰ, ਈਰਖਾ। ਅਮਰਾਵਤੀ–ਦੇਵ–ਭੂਮੀ। ਸਾਮ–ਸ਼ਰਨ।

**ਅਰਥ**-ਇਕ ਦਿਨ ਦੁਰਗਾ (ਦੇਵੀ) ਇਸ਼ਨਾਨ ਕਰਨ ਲਈ ਆਈ। ਇੰਦਰ ਨੇ ਆਪਣੀ ਹਾਲਤ ਵਿਸਥਾਰ ਨਾਲ ਦਸੀ। ਹੇ ਦੁਰਗਾ! ਸਾਡੇ ਪਾਸੋਂ ਦੈਂਤਾਂ ਨੇ ਸਾਡੀ ਸਰਦਾਰੀ ਖੋਹ ਲਈ ਹੈ। ਉਨ੍ਹਾਂ ਨੇ ਤਿੰਨਾਂ ਲੋਕਾਂ ਵਿਚ ਆਪਣੇ ਨਾਂ ਦਾ ਢੰਡੋਰਾ ਪਿਟਾ ਦਿੱਤਾ ਹੈ। (ਉਹ) ਦੇਵ–ਭੂਮੀ ਨਾਲ ਵੈਰ ਵਧਾ ਕੇ ਬੈਠ ਗਏ ਹਨ। ਸਭ ਰਾਖਸ਼ਾਂ ਨੇ ਦੇਵਤਿਆਂ ਨੂੰ ਭਜਾ ਦਿੱਤਾ ਹੈ। ਮਹਿਖੇ ਦੈਂਤ ਨੂੰ ਕੋਈ ਵੀ ਨਹੀਂ ਜਿੱਤ ਸਕਿਆ। (ਇਸ ਲਈ) ਹੇ ਦੇਵੀ! ਅਸੀਂ ਤੇਰੀ ਸ਼ਰਨ ਵਿੱਚ ਆਏ ਹਾਂ।੪।

### ਪਉੜੀ ੫

**ਦੁਰਗਾ ਬੈਣ ਸੁਣੰਦੀ, ਹੱਸੀ ਹੜ ਹੜਾਇ॥**
**ਓਹੀ ਸੀਹੁ ਮੰਗਾਇਆ ਰਾਕਸ ਭੱਖਣਾ॥**
**ਚਿੰਤਾ ਕਰਹੁ ਨ ਕਾਈ ਦੇਵਾਂ ਨੂੰ ਆਖਿਆ॥**
**ਰੋਹ ਹੋਈ ਮਹਾ ਮਾਈ, ਰਾਕਸਿ ਮਾਰਣੇ॥੫॥**

**ਪਦ ਅਰਥ**-ਬੈਣ–ਵੈਣ, ਬਚਨ। ਹੜ ਹੜਾਇ–ਖਿੜਖਿੜਾ ਕੇ। ਸੀਹੁ–ਸ਼ੇਰ। ਰੋਹ–ਗੁੱਸੇ ਵਿੱਚ। ਮਾਈ–ਦੁਰਗਾ ਸ਼ਕਤੀ।

ਅਰਥ-ਦੁਰਗਾ, ਇੰਦਰ ਦੇ ਬਚਨ ਸੁਣ ਕੇ ਖਿੜ ਖਿੜਾ ਕੇ ਹੱਸੀ। ਰਾਖਸ਼ ਖਾਣਾ ਸ਼ੇਰ ਮੰਗਵਾਇਆ। ਦੇਵਤਿਆਂ ਨੂੰ ਆਖਿਆ, ਤੁਸੀਂ ਕਿਸੇ ਪ੍ਰਕਾਰ ਦਾ ਫ਼ਿਕਰ ਨਾ ਕਰੋ। ਦੁਰਗਾ ਸ਼ਕਤੀ ਰਾਖਸ਼ਾਂ ਨੂੰ ਮਾਰਨ ਲਈ (ਮਹਾਨ) ਕਰੋਧ ਵਿਚ ਆਈ।੫।

**ਪਉੜੀ ੬ (ਦੋਹਰਾ)**

**ਰਾਕਸਿ ਆਏ ਰੋਹਲੇ ਖੇਤ ਭਿੜਨ ਕੇ ਚਾਇ॥**
**ਲਸਕਨ ਤੇਗਾ ਬਰਛੀਆਂ ਸੂਰਜੁ ਨਦਰਿ ਨ ਪਾਇ॥੬॥**

ਪਦ ਅਰਥ-ਰੋਹਲੇ-ਗੁੱਸੇ ਵਿਚ ਭਰੇ ਹੋਏ। ਖੇਤ-ਲੜਾਈ ਦਾ ਮੈਦਾਨ।

ਅਰਥ-ਰਾਖਸ਼ ਰੋਹ ਵਿਚ ਭਰੇ ਹੋਏ ਯੁੱਧ ਕਰਨ ਦੇ ਚਾਅ ਨਾਲ ਮੈਦਾਨ ਵਿਚ ਨਿਤਰੇ। (ਉਨ੍ਹਾਂ ਦੀਆਂ) ਤੇਗਾਂ ਤੇ ਬਰਛੀਆਂ ਦੀ ਚਮਕ ਸੂਰਜ ਨੂੰ ਵੀ ਮਾਤ ਪਾਉਂਦੀ ਸੀ।੬।

**ਪਉੜੀ ੭**

**ਦੁਹਾਂ ਕੰਧਾਰਾਂ ਮੁਹਿ ਜੁੜੇ, ਢੋਲ ਸੰਖ ਨਗਾਰੇ ਬੱਜੇ॥**
**ਰਾਕਸਿ ਆਏ ਰੋਹਲੇ, ਤਰਵਾਰੀ ਬਖਤਰ ਸੱਜੇ॥**
**ਜੁੱਟੇ ਸਉਹੇ ਜੁੱਧ ਨੂ, ਇਕ ਜਾਤ ਨ ਜਾਣਨ ਭੱਜੇ॥**
**ਖੇਤ ਅੰਦਰਿ ਜੋਧੇ ਗੱਜੇ॥੭॥**

ਪਦ ਅਰਥ-ਕੰਧਾਰਾਂ-ਫੌਜਾਂ। ਜੁੜੇ-ਆਹਮੋ ਸਾਹਮਣੇ ਹੋਏ। ਤਰਵਾਰੀ-ਤਲਵਾਰਾਂ। ਬਖਤਰ-ਫੌਲਾਦੀ ਬਸਤਰ, ਫੌਜੀਆਂ ਦੀ ਪੁਸ਼ਾਕ। ਸਉਹੇ-ਸਾਹਮਣੇ।

ਅਰਥ-ਦੋਵੇਂ ਫੌਜਾਂ ਆਹਮੋ ਸਾਹਮਣੇ ਆ ਗਈਆਂ। ਢੋਲ ਸੰਖ ਤੇ ਨਗਾਰੇ ਵੱਜਣੇ ਸ਼ੁਰੂ ਹੋ ਗਏ। ਰੋਹ ਵਿਚ ਭਰੇ ਰਾਕਸ਼ ਆਪਣੀਆਂ ਫੌਲਾਦੀ ਪੁਸ਼ਾਕਾਂ ਪਹਿਨ ਕੇ ਤਲਵਾਰਾਂ ਸਜਾ ਕੇ ਆ ਗਏ। ਉਹ ਸਨਮੁਖ ਹੋ ਕੇ ਲੜਾਈ ਲਈ ਜੁੱਟ ਪਏ। ਦੈਂਤ (ਐਨੇ ਬਲੀ ਸਨ ਕਿ ਉਹ) ਭੱਜਣਾ ਜਾਣਦੇ ਹੀ ਨਹੀਂ ਸਨ। ਇਸ ਤਰ੍ਹਾਂ ਸੂਰਮੇ-ਰਣ ਖੇਤਰ ਵਿਚ ਆ ਗੱਜੇ।੭।

**ਪਉੜੀ ੮**

**ਜੰਗ ਮੁਸਾਫਾ ਬੱਜਿਆ, ਰਣ ਘੁਰੇ ਨਗਾਰੇ ਚਾਵਲੇ॥**
**ਝੂਲਨ ਨੇਜੇ ਬੈਰਕਾ, ਨੀਸਾਣ ਲਸਨਿ ਲਸਾਵਲੇ॥**
**ਢੋਲ ਨਗਾਰੇ ਪਾਉਣ ਦੇ, ਊਂਘਨ ਜਾਣ ਜਟਾਵਲੇ॥**
**ਦੁਰਗਾ ਦਾਨੋ ਡਹੇ ਰਣ ਨਾਦ ਵੱਜਨ ਖੇਤ ਭੀਹਾਵਲੇ॥**
**ਬੀਰ ਪਰੋਤੇ ਬਰਛੀਏਂ, ਜਣ ਡਾਲ ਚਮੁੱਟੇ ਆਵਲੇ॥**
**ਇਕ ਵੱਡੇ ਤੇਗੀ ਤੜਫੀਅਨ,**
**ਮਦ ਪੀਤੇ ਲੋਟਨਿ ਬਾਵਲੇ॥**
**ਇਕ ਚੁਣਿ ਚੁਣਿ ਝਾੜਉ ਕਢਿਅਨ,**
**ਰੇਤ ਵਿਚੋ ਸੁਇਨਾ ਡਾਵਲੇ॥**
**ਗਦਾ ਤ੍ਰਿਸੂਲਾ ਬਰਛੀਆਂ, ਤੀਰ ਵੱਗਨ ਖਰੇ ਉਤਾਵਲੇ॥**
**ਜਣ ਡਸੇ ਭੁਜੰਗਮ ਸਾਵਲੇ॥**

ਮਰ ਜਾਵਨ ਬੀਰ ਰੁਹਾਵਲੇ ॥੮॥

ਪਦ ਅਰਥ-ਮੁਸਾਫਾ-ਲੜਾਈ ਦਾ ਨਗਾਰਾ। ਘੁਰੇ-ਵੱਜੇ। ਚਾਵਲੇ-ਚਾਅ ਨਾਲ ਭਰੇ ਹੋਏ। ਬੈਰਕਾਂ-ਝੰਡੀਆਂ। ਨੀਸਾਣ-ਝੰਡੇ। ਲਸਨਿ-ਲਸ਼ ਲਸ਼ ਕਰਦੇ ਸਨ। ਲਸਾਵਲੇ-ਚਮਕੀਲੇ। ਜਟਾਵਲੇ-ਜਟਾਂ ਧਾਰੀ। ਡਹੇ-ਡਟੇ। ਭੀਹਾਵਲੇ-ਡਰਾਉਣੇ। ਜਣ-ਮਾਨੋ ਜਿਵੇਂ। ਲੋਟਨਿ-ਲੋਟ ਪੋਟ ਹੋਏ। ਬਾਵਲੇ-ਬਉਰੇ ਨਸ਼ਈ। ਡਾਵਲੇ-ਨਿਆਰੀਆ (ਸੁਨਿਆਰ ਦੀ ਭੱਠੀ ਦੀ ਖਾਕ ਵਿਚੋਂ ਸੋਨਾ ਕੱਢਣ ਵਾਲਾ)। ਗਦਾ-ਗੁਰਜ। ਤ੍ਰਿਸੂਲਾ-ਤਿੰਨ ਸੂਲਾਂ ਵਾਲਾ ਹਥਿਆਰ। ਉਤਾਵਲੇ-ਕਾਹਲੀ ਨਾਲ। ਭੁਜੰਗਮ-ਸਰਪ। ਸਾਵਲੇ-ਕਾਲੇ।

ਅਰਥ-ਲੜਾਈ ਦਾ ਨਗਾਰਾ ਵੱਜਿਆ, ਰਣ ਖੇਤਰ ਵਿਚ ਬੜੇ ਚਾਅ ਨਾਲ ਧੌਂਸੇ ਤੇ ਚੋਟ ਲੱਗੀ। ਨੇਜਿਆਂ ਉਤੇ ਲਸ਼ ਲਸ਼ ਕਰਦੀਆਂ, ਝੰਡੀਆਂ ਤੇ ਝੰਡੇ ਝੂਲ ਰਹੇ ਸਨ। ਢੋਲਾਂ ਤੇ ਨਗਾਰਿਆਂ ਦੇ ਵਾਯੂ ਮੰਡਲ ਵਿਚ ਜਟਾਂ ਵਾਲੇ ਸੂਰਮੇ ਮਸਤੀ ਵਿਚ ਊਂਘ ਰਹੇ ਸਨ। ਦੁਰਗਾ ਤੇ ਦੈਂਤ ਰਣ ਖੇਤਰ ਵਿਚ (ਲੜਾਈ ਲਈ) ਡੱਟ ਗਏ। ਸਾਜ਼ਾਂ ਦੀ ਘਨਘੋਰ ਨਾਲ ਲੜਾਈ ਦਾ ਮੈਦਾਨ ਵੀ ਡਰਾਉਣਾ ਲੱਗ ਰਿਹਾ ਸੀ। ਬਰਛੀਆਂ ਨਾਲ ਬਹਾਦਰਾਂ ਦੇ ਸਿਰ ਪਰੋਤੇ ਹੋਏ ਇਉਂ ਲੱਗ ਰਹੇ ਸਨ ਜਿਵੇਂ ਟਾਹਣੀਆਂ ਨਾਲ ਆਉਲੇ ਚਮੁੱਟੇ ਹੁੰਦੇ ਹਨ। ਕਈ ਤਲਵਾਰਾਂ ਨਾਲ ਵੱਢੇ ਹੋਏ ਤੜਫ ਰਹੇ ਸਨ। ਇਉਂ ਪਰਤੀਤ ਹੁੰਦਾ ਸੀ ਜਿਵੇਂ ਕੇ ਉਹ ਸ਼ਰਾਬ ਪੀ ਕੇ ਬਾਉਰਿਆਂ ਵਾਂਗ ਲੋਟ ਪੋਟ ਪਏ ਹੋਣ। ਕਈਆਂ ਨੂੰ ਝਾੜਾਂ ਵਿਚੋਂ ਲਭ ਲਭ ਕੇ ਕਢਿਆ ਜਾ ਰਿਹਾ ਸੀ ਜਿਵੇਂ ਨਿਆਰੀਏ ਰੇਤ ਵਿਚੋਂ ਸੋਨੇ ਦੇ ਡਲੇ ਲਭ ਰਹੇ ਹੋਣ। ਗੁਰਜ, ਤ੍ਰਿਸ਼ੂਲ ਬਰਛੀਆਂ ਤੇ ਤੀਰ ਬੜੀ ਤੇਜ਼ੀ ਨਾਲ ਚਲ ਰਹੇ ਸਨ। (ਇਉਂ ਪਤਾ ਲਗਦਾ ਸੀ ਜਿਵੇਂ ਕਾਲੇ ਨਾਗਾਂ ਦੇ ਡੱਸੇ ਹੋਏ ਹੋਣ) ਪਰ ਕ੍ਰੋਧ ਵਿਚ ਭਰੇ ਹੋਏ ਬਹਾਦਰ ਮਰਨਾ ਜਾਣਦੇ ਸਨ।੮।

## ਪਉੜੀ ੯

ਦੇਖਨ ਚੰਡ ਪ੍ਰਚੰਡ ਨੂ, ਰਣ ਘੁਰੇ ਨਗਾਰੇ॥
ਧਾਏ ਰਾਕਸਿ ਰੋਹਲੇ, ਚਉਗਿਰਦੇ ਭਾਰੇ॥
ਹੱਥੀ ਤੇਗਾ ਪਕੜਿ ਕੈ ਰਣ ਭਿੜੇ ਕਰਾਰੇ॥
ਕਦੇ ਨ ਨੱਠੇ ਜੁੱਧ ਤੇ, ਜੋਧੇ ਜੁਝਾਰੇ॥
ਦਿਲ ਵਿਚ ਰੋਹ ਬਢਾਇਕੈ, ਮਾਰਿ ਮਾਰਿ ਪੁਕਾਰੇ॥
ਮਾਰੇ ਚੰਡ ਪ੍ਰਚੰਡ ਨੈ, ਬੀਰ ਖੇਤ ਉਤਾਰੇ॥
ਮਾਰੇ ਜਾਪਨ ਬਿਜੁਲੀ, ਸਿਰ ਭਾਰ ਮੁਨਾਰੇ ॥੯॥

ਪਦ ਅਰਥ-ਚੰਡ-ਚੰਡੀ (ਦੇਵੀ)। ਪ੍ਰਚੰਡ-ਕਰੋਧ।

ਅਰਥ-ਚੰਡੀ (ਦੇਵੀ) ਨੂੰ ਕਰੋਧਿਤ ਵੇਖ ਕੇ ਰਣ ਖੇਤਰ ਵਿਚ ਫਿਰ ਧੌਂਸੇ ਵੱਜਣੇ ਸ਼ੁਰੂ ਹੋ ਗਏ। ਚੋਹਾਂ ਪਾਸਿਉਂ ਰੋਹ ਵਿਚ ਭਰੇ ਹੋਏ ਭਾਰੀ ਗਿਣਤੀ ਵਿਚ ਰਾਖਸ਼ (ਲੜਨ ਲਈ) ਆਏ। ਹੱਥਾਂ ਵਿੱਚ ਤਲਵਾਰਾਂ ਪਕੜ ਕੇ ਮੈਦਾਨੇ ਜੰਗ ਵਿਚ ਚੰਗੀ ਤਰ੍ਹਾਂ ਲੜੇ। ਜੁੱਧ ਵਿਚ ਜੂਝ ਜਾਣ ਵਾਲੇ ਸੂਰਮੇ ਨਸਣ ਦਾ ਨਾਉਂ ਹੀ ਨਹੀਂ ਜਾਣਦੇ ਸਨ। ਦਿਲ ਅੰਦਰ ਗੁੱਸਾ ਖਾ ਕੇ(ਕਚੀਚੀਆਂ, ਦੰਦ ਪੀਹ ਕੇ) "ਮਾਰੋ ਮਾਰ" ਦੀਆਂ ਅਵਾਜ਼ਾਂ ਕਸ ਰਹੇ ਸਨ। (ਪਰ) ਗੁੱਸੇ ਵਿੱਚ ਆਈ ਚੰਡੀ ਨੇ ਰਣ ਭੂਮੀ ਵਿੱਚੋਂ ਜੋਧਿਆਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਉਹ ਮੋਏ ਹੋਏ ਇਉਂ ਲਗਦੇ ਸਨ ਜਿਵੇਂ ਬਿਜਲੀ ਨਾਲ ਮੁਨਾਰੇ ਸਿਰ ਪਰਨੇ

ਹੋ ਕੇ ਡਿੱਗੇ ਪਏ ਹੋਣ।੯।

## ਪਉੜੀ ੧੦

ਚੋਟ ਪਈ ਦਮਾਮੇ, ਦਲਾਂ ਮੁਕਾਬਲਾ॥
ਦੇਵੀ ਦਸਤ ਨਚਾਈ, ਸੀਹਣ ਸਾਰ ਦੀ॥
ਪੇਟ ਮਲੰਦੇ ਲਾਈ, ਮਹਖੇ ਦੈਤ ਨੂ॥
ਗੁਰਦੇ ਆਂਦਾਂ ਖਾਈ ਨਾਲੇ ਰੁੱਕੜੇ॥
ਜੇਹੀ ਦਿਲ ਵਿਚ ਆਈ, ਕਹੀ ਸੁਣਾਇਕੈ॥
ਚੋਟੀ ਜਾਣ ਦਿਖਾਈ ਤਾਰੇ ਧੂਮ ਕੇਤੁ॥੧੦॥

**ਪਦ ਅਰਥ**-ਦਸਤ-ਹੱਥ ਵਿਚ। ਸੀਹਣ-ਤਲਵਾਰ। ਸਾਰਦੀ-ਲੋਹੇ ਦੀ। ਆਂਦਾਂ-ਆਂਦਰਾਂ, ਅੰਤੜੀਆਂ। ਖਾਈ-ਖਾ ਕੇ। ਰੁਕੜੇ-ਪਸਲੀਆਂ (ਬੋਟੀਆਂ)। ਕੇਤ-ਧੂਏਂ ਵਾਲਾ, ਬੋਦੀ ਵਾਲਾ ਤਾਰਾ।

**ਅਰਥ**-ਨਗਾਰੇ ਤੇ ਚੋਟ ਪਈ, ਫੌਜਾਂ ਦਾ ਮੁਕਾਬਲਾ ਸ਼ੁਰੂ ਹੋ ਗਿਆ। ਦੇਵੀ ਨੇ ਹੱਥ ਵਿਚ ਲੋਹੇ ਦੀ ਤਲਵਾਰ ਨਚਾਈ (ਘੁਮਾਈ) ਮਹਿਖੇ ਦੈਂਤ ਨੂੰ ਜਦੋਂ ਤਲਵਾਰ ਮਾਰੀ ਸਿਧੀ ਉਸ ਦੇ ਪੇਟ ਵਿੱਚ ਖੁੱਭ ਗਈ। (ਤਲਵਾਰ) ਗੁਰਦੇ, ਆਂਦਰਾਂ ਬੋਟੀਆਂ ਖਾ ਕੇ ਬਾਹਰ ਨਿਕਲੀ। (ਦੁਰਗਾ ਦੇ) ਦਿਲ ਵਿਚ ਜਿਹੜੀ ਗੱਲ ਆਈ ਉਸ ਨੇ ਸੁਣਾ ਕੇ ਆਖ ਦਿੱਤੀ (ਲੜਦੇ ਲੜਦੇ) ਬੋਦੀ ਵਾਲਾ ਤਾਰਾ ਚੜ੍ਹ ਪਿਆ।੧੦।

## ਪਉੜੀ ੧੧

ਚੋਟਾ ਪਵਨ ਨਗਾਰੇ, ਅਣੀਆਂ ਜੁੱਟੀਆਂ॥
ਧੂਹ ਲਈਆ ਤਰਵਾਰੀ, ਦੇਵਾਂ ਦਾਨਵੀ॥
ਵਾਹਨ ਵਾਰੋ ਵਾਰੀ, ਸੂਰੇ ਸੰਘਰੇ॥
ਵਗੈ ਰੱਤੁ ਝੁਲਾਰੀ, ਜਿਉ ਗੇਰੂ ਬਾਬਤ੍ਰਾ॥
ਦੇਖਨ ਬੈਠ ਅਟਾਰੀ, ਨਾਰੀ ਰਾਕਸਾਂ॥
ਪਾਈ ਧੂਮ ਸਵਾਰੀ, ਦੁਰਗਾ ਦਾਨਵੀ॥੧੧॥

**ਪਦ ਅਰਥ**-ਅਣੀਆਂ-ਫੌਜਾਂ। ਧੂਹ-ਖਿੱਚਣਾ। ਸੰਘਰੇ-ਲੜੇ। ਝੁਲਾਰੀ-ਝਲਾਂਰਾਂ (ਨਦੀ ਦੇ ਕਿਨਾਰੇ ਸੰਘਣਾ ਜੰਗਲ)। ਬਾਬਤ੍ਰਾ-ਝਲਾਰਾਂ ਕੂਲਾਂ। ਅਟਾਰੀ-ਅਟਾਰੀਆਂ ਮਾੜੀਆਂ ਤੇ। ਧੂਮ-ਧੂਆਂ (ਧੂੜ) ਸ਼ੋਰ।

**ਅਰਥ**-ਨਗਾਰੇ ਤੇ ਚੋਟ ਪੈਣ ਨਾਲ ਫੌਜਾਂ (ਲੜਾਈ ਵਿਚ) ਜੁੱਟ ਪਈਆਂ। ਰਾਖਸ਼ਾਂ ਤੇ ਦੇਵਤਿਆਂ ਨੇ ਤਲਵਾਰਾਂ ਖਿੱਚ ਲਈਆਂ। ਲਹੂ ਝਲਾਰਾਂ ਦੀ ਨਿਆਈ ਚਲ ਰਿਹਾ ਸੀ। ਇਉਂ ਪਰਤੀਤ ਹੁੰਦਾ ਸੀ ਜਿਵੇਂ ਪਹਾੜ ਤੋਂ ਸਰੂ ਜਲ ਝਲਾਰਾ ਵਿਚੋਂ ਡਿੱਗਦਾ ਹੈ। (ਇਸ ਯੁੱਧ ਨੂੰ) ਰਾਕਸ਼ਾਂ ਦੀਆਂ ਇਸਤਰੀਆਂ ਆਪਣੀਆਂ ਮਾੜੀਆਂ ਵਿਚ ਬੈਠੀਆਂ ਵੇਖ ਰਹੀਆਂ ਸਨ। ਦੁਰਗਾ ਤੇ ਦੈਂਤਾਂ ਦੀ ਸਵਾਰੀ ਨਾਲ ਬੜੀ ਧੂੜ ਉਡੀ।੧੧।

## ਪਉੜੀ ੧੨

ਲੱਖ ਨਗਾਰੇ ਵੱਜਨ, ਆਮ੍ਹੋ ਸਾਮ੍ਹਣੇ॥
ਰਾਕਸ ਰਣੋ ਨ ਭੱਜਨ, ਰੋਹੇ ਰੋਹਲੇ॥

ਸੀਹਾਂ ਵਾਂਗੂ ਗਜਨ, ਸਭੇ ਸੂਰਮੇ ॥
ਤਣਿ ਤਣਿ ਕੈਬਰ ਛਡਨ, ਦੁਰਗਾ ਸਾਮਣੇ ॥੧੨॥

**ਪਦ ਅਰਥ**-ਕੈਬਰ–ਤੀਰ।

**ਅਰਥ**-ਆਹਮੋ ਸਾਹਮਣੇ ਲੱਖਾਂ ਨਗਾਰੇ ਵੱਜ ਰਹੇ ਸਨ (ਭਾਵ ਧੌਂਸਿਆਂ ਦੀ ਘਨਘੋਰ ਸੀ) ਗੁੱਸੇ ਵਿੱਚ ਭਰੇ ਹੋਏ ਰਾਖਸ਼ ਰਣ ਚੋਂ ਨਹੀਂ ਭੱਜਦੇ ਸਨ, ਸਗੋਂ ਸ਼ੇਰਾਂ ਵਾਂਗ ਸਾਰੇ ਸੂਰਮੇ ਗੱਜ ਰਹੇ ਸਨ। ਤੀਰ (ਚਿਲਿਆਂ ਤੇ) ਚਾੜ੍ਹ ਚਾੜ੍ਹ ਕੇ ਦੁਰਗਾ ਦੇ ਸਾਹਮਣੇ ਛੱਡਦੇ ਸਨ।੧੨।

## ਪਉੜੀ ੧੩

ਘੁਰੇ ਨਗਾਰੇ ਦੋਹਰੇ ਰਣ ਸੰਗਲੀਆਲੇ ॥
ਧੂੜਿ ਲਪੇਟੇ ਧੂਹਰੇ, ਸਿਰਦਾਰ ਜਟਾਲੇ ॥
ਉਖਲੀਆਂ ਨਾਸਾਂ ਜਿਨਾ, ਮੁਹਿ ਜਾਪਨ ਆਲੇ ॥
ਧਾਏ ਦੇਵੀ ਸਾਮਣੇ, ਬੀਰ ਮੁਛਲੀਆਲੇ ॥
ਸੁਰਪਤ ਜੇਹੇ ਲੜ ਹਟੇ, ਬੀਰ ਟਲੇ ਨ ਟਾਲੇ ॥
ਗਜੇ ਦੁਰਗਾ ਘੇਰਿ ਕੈ, ਜਣੁ ਘਣੀਅਰ ਕਾਲੇ ॥੧੩॥

**ਪਦ ਅਰਥ**-ਸੰਗਲੀਆਲੇ–ਸੰਗਲੀਆਂ ਵਾਲੇ। ਧੂਹਰੇ–ਮਿੱਟੀ ਰੰਗੇ। ਉਖਲੀਆਂ–ਲੱਕੜੀ ਦਾ ਬਣਿਆ ਹੋਇਆ ਚੱਟੂ ਜਿਸ ਵਿੱਚ ਧਾਈਂ ਆਦਿ ਕੁੱਟਦੇ ਹਨ। ਆਲੇ–ਤਾਕੀਆਂ। ਮੁੱਛਲੀਆਲੇ–ਮੁੱਛਾਂ ਵਾਲੇ। ਸੁਰਪਤਿ–ਦੇਵਤਿਆਂ ਦਾ ਪਤੀ ਇੰਦਰ। ਘਣੀਅਰ–ਬੱਦਲ।

**ਅਰਥ**-ਮੈਦਾਨ ਵਿਚ ਦੋਹਰੀਆਂ ਸੰਗਲੀਆਂ ਵਾਲੇ ਨਗਾਰੇ ਵੱਜੇ। ਜਟਾਂ ਵਾਲੇ ਸਰਦਾਰ ਧੂੜ ਵਿੱਚ ਲਪੇਟੇ ਹੋਏ ਮਿੱਟੀ ਰੰਗੇ ਹੋ ਗਏ। (ਉਨ੍ਹਾਂ ਦੀਆਂ) ਨਾਸਾਂ ਉਖਲੀਆਂ ਵਰਗੀਆਂ ਤੇ ਮੂੰਹ ਆਲਿਆਂ ਵਰਗੇ ਲਗਦੇ ਸਨ। ਮੁੱਛਾਂ ਵਾਲੇ ਬਹਾਦਰ ਦੈਂਤ, ਦੇਵੀ ਦੇ ਸਾਹਮਣੇ ਆਏ। ਸੁਰਪਤ (ਇੰਦਰ) ਵਰਗੇ ਵੀ ਲੜ ਕੇ ਰਹਿ ਗਏ ਪਰ ਉਹ ਬਹਾਦਰ ਹਟਾਇਆਂ ਨਾ ਹਟੇ। (ਉਹ ਦੈਂਤ) ਦੁਰਗਾ ਨੂੰ ਘੇਰ ਕੇ ਇਉਂ ਗੱਜਣ ਲੱਗੇ ਜਿਵੇਂ ਕਾਲੇ ਬੱਦਲ ਗੱਜਦੇ ਹਨ।੧੩।

## ਪਉੜੀ ੧੪

ਚੋਟ ਪਈ ਖਰਚਾਮੀ, ਦਲਾ ਮੁਕਾਬਲਾ ॥
ਘੇਰ ਲਈ ਵਰਿਆਮੀ, ਦੁਰਗਾ ਆਇਕੈ ॥
ਰਾਕਸ ਵਡੇ ਅਲਾਮੀ, ਭੱਜ ਨ ਜਾਣਦੇ ॥
ਅੰਤ ਹੋਏ ਸੁਰਗਾਮੀ, ਮਾਰੇ ਦੇਵਤਾ ॥੧੪॥

**ਪਦ ਅਰਥ**-ਖਰਚਾਮੀ–ਖੋਤੇ ਦੇ ਚਮੜੇ ਦਾ ਮੜ੍ਹਿਆ ਹੋਇਆ ਧੌਂਸਾ। ਅਲਾਮੀ–ਅਣਖੀਲੇ। ਸੁਰਗਾਮੀ–ਸੁਰਗਵਾਸੀ।

**ਅਰਥ**-ਧੌਂਸੇ ਤੇ ਚੋਟ ਪਈ, ਫੌਜਾਂ ਦਾ ਮੁਕਾਬਲਾ ਸ਼ੁਰੂ ਹੋ ਗਿਆ। ਬਹਾਦਰਾਂ ਨੇ ਦੁਰਗਾ ਨੂੰ ਆ ਕੇ ਘੇਰ ਲਿਆ। ਰਾਖਸ਼ ਬੜੇ ਅਣਖੀਲੇ ਸਨ, ਰਣ ਚੋਂ ਭੱਜਣਾ ਜਾਣਦੇ ਹੀ ਨਹੀਂ ਸਨ। (ਪਰੰਤੂ) ਦੇਵਤਿਆਂ ਨੇ ਮਾਰਿਆ ਤੇ ਉਹ ਸੁਰਗਵਾਸ ਹੋ ਗਏ।੧੪।

## ਪਉੜੀ ੧੫

ਅਗਣਤ ਘੁਰੇ ਨਗਾਰੇ, ਦਲਾ ਭਿੜੰਦਿਆ॥
ਪਾਏ ਮਹਖਲ ਭਾਰੇ, ਦੇਵਾਂ ਦਾਨਵਾਂ॥
ਵਾਹਨ ਫੱਟ ਕਚਾਰੇ, ਰਾਕਸਿ ਰੋਹਲੇ॥
ਜਾਪਨ ਤੇਗੀ ਆਰੇ, ਮਿਆਨੋ ਧੂਹੀਆ॥
ਜੋਧੇ ਵਡੇ ਮੁਨਾਰੇ, ਜਾਪਨ ਖੇਤ ਵਿਚਿ॥
ਦੇਵੀ ਆਪ ਸਵਾਰੇ, ਪੱਬਾ ਜਵੇਹਣੇ॥
ਕਦੇ ਨ ਆਖਣ ਹਾਰੇ, ਧਾਵਨ ਸਾਮ੍ਹਣੇ॥
ਦੁਰਗਾ ਸਭ ਸੰਘਾਰੇ, ਰਾਕਸਿ ਖੜਗ ਲੈ॥੧੫॥

ਪਦ ਅਰਥ-ਮਹਖਲ–ਖਲਬਲੀ। ਪੱਬ–ਪਹਾੜਾਂ ਵਰਗੇ।

ਅਰਥ-ਦਲਾਂ ਦੀ ਲੜਾਈ ਵੇਲੇ ਬਹੁਤ ਨਗਾਰੇ ਵੱਜੇ। ਦੇਵਤਿਆਂ ਤੇ ਦੈਂਤਾਂ ਨੇ ਬੜੀ ਖਲਬਲੀ ਮਚਾਈ। ਗੁੱਸੇ ਵਿੱਚ ਭਰੇ ਹੋਇਆਂ ਨੇ ਡਾਢੇ ਫਟ ਲਾਏ। ਮਿਆਨਾਂ ਵਿਚੋਂ ਕੱਢੀਆਂ ਹੋਈਆਂ ਤਲਵਾਰਾਂ ਆਰੀਆਂ ਵਰਗੀਆਂ ਲਗਦੀਆਂ ਸਨ। ਰਣ ਖੇਤਰ ਵਿਚ ਜੋਧੇ, ਮੁਨਾਰਿਆਂ ਦੀ ਨਿਆਈਂ ਲਗਦੇ ਸਨ। ਪਹਾੜਾਂ ਜੇਡੇ ਦੈਂਤਾਂ ਨੂੰ ਦੇਵੀ ਸਵਾਰ ਕੇ ਮਾਰ ਰਹੀ ਸੀ। (ਦੈਂਤ) ਐਨੇ ਬਲੀ ਸਨ ਕਿ ਹਾਰਨ ਦਾ ਨਾਂ ਨਹੀਂ ਸਨ ਲੈਂਦੇ, ਅੱਗੇ ਹੋ ਕੇ ਲੜਦੇ ਸਨ। (ਦੁਰਗਾ ਨੇ) ਹਾਥ ਵਿਚ ਤਲਵਾਰ ਪਕੜ ਕੇ ਸਾਰੇ ਰਾਖਸ਼ਾਂ ਨੂੰ ਮਾਰ ਦਿੱਤਾ।੧੫।

## ਪਉੜੀ ੧੬

ਉਮਲ ਲਥੇ ਜੋਧੇ, ਮਾਰੂ ਬੱਜਿਆ॥
ਬੱਦਲ ਜਿਉਂ ਮਹਿਖਾਸੁਰ, ਰਣ ਵਿਚਿ ਗੱਜਿਆ॥
ਇੰਦ੍ਰ ਜੇਹਾ ਜੋਧਾ, ਮੈਥਉ ਭੱਜਿਆ॥
ਕਉਣੁ ਵਿਚਾਰੀ ਦੁਰਗਾ, ਜਿਨ ਰਣੁ ਸਜਿਆ॥੧੬॥

ਪਦ ਅਰਥ-ਉਮਲ–ਉਲਰ ਕੇ। ਮਾਰੂ–ਦਮਾਮਾ ਨਗਾਰਾ।

ਅਰਥ-ਜੁੱਧ ਦਾ ਦਮਾਮਾ ਵੱਜਿਆ। ਜੋਧੇ ਉਲਰ ਕੇ ਰਣ–ਭੂਮੀ ਵਿੱਚ ਲੜਨ ਲਈ ਉਤਰ ਪਏ। ਮਹਿਖਾਸੁਰ ਦੈਂਤ ਬੱਦਲਾਂ ਵਾਂਗ ਰਣ ਭੂਮੀ ਵਿੱਚ ਗੱਜਿਆ ਅਤੇ (ਕਹਿਣ ਲੱਗਾ) ਇੰਦਰ ਵਰਗਾ ਜੋਧਾ ਮੇਰੇ ਪਾਸੋਂ ਡਰ ਕੇ ਭੱਜ ਗਿਆ। ਦੁਰਗਾ ਵਿਚਾਰੀ ਕੌਣ ਹੈ ਜਿਸ ਨੇ ਇਹ ਰਣ–ਖੇਤਰ ਸਜਾਇਆ ਹੋਇਆ ਹੈ।੧੬।

## ਪਉੜੀ ੧੭

ਵੱਜੇ ਢੋਲ ਨਗਾਰੇ, ਦਲਾਂ ਮੁਕਾਬਲਾ॥
ਤੀਰ ਫਿਰੈ ਰੈਬਾਰੇ, ਆਮ੍ਹੋ ਸਾਮਣੇ॥
ਅਣਗਤ ਬੀਰ ਸੰਘਾਰੇ, ਲਗਦੀ ਕੈਬਰੀ॥
ਡਿੱਗੇ ਜਾਣਿ ਮੁਨਾਰੇ, ਮਾਰੇ ਬਿੱਜੁ ਦੇ॥
ਖੁੱਲੀ ਵਾਲੀ ਦੈਤ, ਅਹਾੜੇ ਸਭੇ ਸੂਰਮੇ॥
ਸੁੱਤੇ ਜਾਣਿ ਜਟਾਲੇ ਭੰਗਾਂ ਖਾਇਕੈ॥੧੭॥

ਪਦ ਅਰਥ-ਦਲਾਂ–ਫੌਜਾਂ। ਰੈਬਾਰੇ–ਰਹਬਰੀ ਕਰਨ ਵਾਲੇ। ਬਿੱਜੁ–ਬਿੱਜਲੀ।

ਅਰਥ-ਢੋਲ ਨਗਾਰੇ ਵੱਜੇ ਤੇ ਫੌਜਾਂ ਦਾ ਮੁਕਾਬਲਾ ਸ਼ੁਰੂ ਹੋ ਗਿਆ। ਆਹਮੋ-ਸਾਹਮਣੇ, ਹਰ ਪਾਸੇ ਤੀਰ ਹੀ ਤੀਰ ਚਲ ਰਹੇ ਸਨ। ਤੀਰਾਂ ਦੀ ਬੁਛਾੜ ਨਾਲ ਅਣਗਿਣਤ ਬਹਾਦਰ ਮਾਰੇ ਗਏ। ਇਉਂ ਡਿਗਦੇ ਗਏ ਜਿਵੇਂ ਬਿਜਲੀ ਨਾਲ ਮੁਨਾਰੇ ਡਿਗਦੇ ਹਨ। ਖੁਲ੍ਹੇ ਕੇਸਾਂ ਵਾਲੇ ਦੈਂਤ ਅਤੇ ਬਾਕੀ ਸਾਰੇ ਸੂਰਮੇ ਅਰੜਾ ਰਹੇ ਸਨ ਜਟਾਂ ਵਾਲੇ ਸੂਰਮੇ ਇਉਂ ਸੁੱਤੇ ਪਏ ਜਾਪਦੇ ਸਨ ਜਿਵੇਂ ਭੰਗਾਂ ਪੀ ਕੇ ਸੁੱਤੇ ਹੋਏ ਹੋਣ।੧੭।

## ਪਉੜੀ ੧੮

ਦੁਹਾਂ ਕੰਧਾਰਾ ਮੁਹਿ ਜੁੜੇ, ਨਾਲਿ ਧਉਸਾਂ ਭਾਰੀ॥
ਕੜਕ ਉਠਿਆ ਫਉਜ ਤੇ, ਵਡਾ ਅਹੰਕਾਰੀ॥
ਲੈ ਕੇ ਚਲਿਆ ਸੂਰਮੇ, ਨਾਲਿ ਵਡੇ ਹਜਾਰੀ॥
ਮਿਆਨੋ ਖੰਡਾ ਧੂਹਿਆ, ਮਹਖਾਸੁਰ ਭਾਰੀ॥
ਉਮਲ ਲੱਥੇ ਸੂਰਮੇ, ਮਾਰ ਮਚੀ ਕਰਾਰੀ॥
ਜਾਪੇ ਚੱਲੇ ਰਤ ਦੇ, ਸਲਲੇ ਜਟ ਧਾਰੀ॥੧੮॥

ਪਦ ਅਰਥ-ਕੰਧਾਰਾ-ਫੌਜਾਂ। ਸਲਲੇ-ਪਾਣੀ ਦੇ। ਜਟਧਾਰੀ-ਜਟਾਂ ਵਾਲੀ ਗੰਗਾ।

ਅਰਥ-ਦੋਹਾਂ ਫੌਜਾਂ ਦੀ ਲੜਾਈ ਫਿਰ ਸ਼ੁਰੂ ਹੋ ਗਈ। ਨਾਲ ਹੀ ਭਾਰੀ ਧੌਸਾ ਵੱਜਿਆ ਵੱਡਾ ਅਹੰਕਾਰੀ (ਦੈਂਤ) ਫੌਜ ਤੇ ਕੜਕ ਕੇ ਪੈ ਗਿਆ। ਵੱਡੇ ਵੱਡੇ ਹਜਾਰਾਂ ਸੂਰਮਿਆਂ ਨੂੰ ਨਾਲ ਲੈ ਕੇ ਚਲਿਆ। ਮਹਿਖਾਸੁਰ ਦੈਂਤ ਨੇ ਮਿਆਨ ਵਿਚੋਂ ਵੱਡਾ ਖੰਡਾ ਕਢਿਆ। ਸੂਰਮੇ ਉਲਰ ਉਲਰ ਕੇ ਪਰੇ ਜਾ ਪਏ। ਡਾਢੀ ਮਾਰੋ ਮਾਰ ਹੋਈ। ਲਹੂ ਦੇ ਦਰਿਆ ਇਉਂ ਚਲ ਰਹੇ ਸਨ ਜਿਉਂ ਸ਼ਿਵ ਜੀ ਦੀਆਂ ਜਟਾਂ ਵਿਚੋਂ ਗੰਗਾ ਨਿਕਲ ਰਹੀ ਹੋਵੇ।੧੮।

## ਪਉੜੀ ੧੯

ਸੱਟ ਪਈ ਜਮਧਾਣੀ, ਦਲਾ ਮੁਕਾਬਲਾ॥
ਧੂਹਿ ਲਈ ਕ੍ਰਿਪਾਣੀ, ਦੁਰਗਾ ਮਿਆਨ ਤੇ॥
ਚੰਡੀ ਰਾਕਸਿ ਖਾਣੀ, ਵਾਹੀ ਦੈਂਤ ਨੂ॥
ਕੋਪਰ ਚੂਰ ਚਵਾਣੀ, ਲਥੀ ਕਰਗ ਲੈ॥
ਪਾਖਰ ਤੁਰਾ ਪਲਾਣੀ, ਰੜਕੀ ਧਰਤ ਜਾਇ॥
ਲੈਦੀ ਅਘਾ ਸਿਧਾਣੀ, ਸਿੰਗਾਂ ਧਉਲ ਦਿਆ॥
ਕੂਰਮ ਸਿਰ ਲਹਿਲਾਣੀ, ਦੁਸਮਨ ਮਾਰਿ ਕੈ॥
ਵੱਢੇ ਗਨ ਤਿਖਾਣੀ, ਮੂਏ ਖੇਤ ਵਿਚ॥
ਰਣ ਵਿਚ ਘੱਤੀ ਘਾਣੀ, ਲੋਹੂ ਮਿਜ ਦੀ॥
ਚਾਰੇ ਜੁਗ ਕਹਾਣੀ, ਚੱਲਗ ਤੇਗ ਦੀ॥
ਬਿਧਣ ਖੇਤ ਵਿਹਾਣੀ, ਮਹਖੇ ਦੈਤ ਨੂੰ॥੧੯॥

ਪਦ ਅਰਥ-ਜਮਧਾਣੀ-ਧੌਸਿਆਂ 'ਤੇ (ਜਮਧਾਣ ਦਾ ਬਹੁ ਵਚਨ)। ਕੋਪਰ-ਖੋਪਰੀ। ਚਵਾਣੀ-ਚੋ ਰਹੀ ਸੀ। ਲੈ-ਕਰੰਗ (ਪਿੰਜਰ ਤਕ)। ਪਾਖਰ-ਪਲਾਵੇ। ਤੁਰਾ-ਘੋੜੇ। ਪਲਾਣੀ-ਕਾਠੀਆਂ। ਰੜਕੀ-ਧੱਸੀ। ਸਿਧਾਣੀ-ਲੱਗੀ। ਧਉਲ-ਬਲਦ। ਕੂਰਮ-ਕਛੁਕੁੰਮਾ।

ਲਹਲਾਣੀ–ਲਿਸ਼ਕੀ। ਬਿਧਣ–ਔਖੀ।

**ਅਰਥ**-ਧੌਂਸਿਆਂ ਤੇ ਚੋਟ ਪਈ ਦਲਾਂ ਦਾ ਮੁਕਾਬਲਾ ਸ਼ੁਰੂ ਹੋ ਗਿਆ। ਦੁਰਗਾ ਨੇ ਮਿਆਨ ਚੋਂ ਆਪਣੀ ਕਿਰਪਾਨ ਬਾਹਰ ਕੱਢੀ। ਰਾਖਸ਼ ਖਾਣ ਵਾਲੀ ਕਿਰਪਾਨ ਦੈਂਤ ਨੂੰ ਮਾਰੀ। (ਮਹਿਖਾ ਦੈਂਤ ਦੀ) ਖੋਪਰੀ ਚਕਨਾ ਚੂਰ ਹੋ ਗਈ। ਲਹੂ ਵਿਚ ਭਿੱਜੀ ਹੋਈ ਤਲਵਾਰ ਧੜ ਤਕ ਜਾ ਖੁੱਭੀ। ਘੋੜਿਆਂ ਦੇ ਪਲਾਣਿਆਂ ਤੇ ਕਾਠੀਆਂ ਨੂੰ ਚੀਰਦੀ ਹੋਈ ਧਰਤੀ ਵਿਚ ਜਾ ਧੱਸੀ। ਫਿਰ ਸਿੱਧੀ ਅੱਗੇ ਨੂੰ ਗਈ ਤੇ ਬਲਦ ਦੇ ਸਿੰਗਾਂ ਨੂੰ ਜਾ ਲੱਗੀ। ਦੁਸ਼ਮਨਾਂ ਨੂੰ ਮਾਰ ਕੇ ਕਛੂਕੁੰਮੇ ਦੇ ਸਿਰ ਤੇ ਜਾ ਲਿਸ਼ਕੀ। ਮੈਦਾਨ ਵਿਚ ਸੂਰਮੇ ਇਉਂ ਵੱਢ ਦਿੱਤੇ ਜਿਵੇਂ ਤਰਖਾਣ ਲੱਕੜਾਂ ਦੇ ਮੋਛੇ ਕਰਦਾ ਹੈ। ਮੈਦਾਨ ਵਿਚ ਲਹੂ ਤੇ ਮਿੱਝ ਦੀ ਘਾਣੀ ਬਣੀ ਪਈ ਸੀ। (ਦੁਰਗਾ ਦੀ) ਵਾਹੀ ਹੋਈ ਤੇਗ ਦੀ ਕਹਾਣੀ ਚੌਦ੍ਹਾਂ ਲੋਕਾਂ ਵਿਚ ਚਲਦੀ ਰਹੇਗੀ। ਮਹਿਖੇ ਦੈਂਤ ਤੇ ਔਖੀ ਘੜੀ ਬੀਤੀ।੧੯।

## ਪਉੜੀ ੨੦

**ਇਤੀ ਮਹਖਾਸੁਰ ਦੈਤ, ਮਾਰੇ ਦੁਰਗਾ ਆਇਆ॥**
**ਚਉਦਹ ਲੋਕਾ ਰਾਣੀ, ਸਿੰਘੁ ਨਚਾਇਆ॥**
**ਮਾਰੇ ਵੀਰ ਜਟਾਣੀ, ਦਲ ਵਿਚਿ ਅਗਲੇ॥**
**ਮੰਗਨ ਨਾਹੀ ਪਾਣੀ, ਦਲੀ ਹੰਕਾਰ ਕੈ॥**
**ਜਣ ਕਰੀ ਸਮਾਇ ਪਠਾਣੀ, ਸੁਣਿ ਕੈ ਰਾਗ ਨੂ॥**
**ਰੱਤੂ ਦੇ ਹੜਵਾਣੀ, ਚਲੇ ਬੀਰ ਖੇਤ॥**
**ਪੀਤਾ ਫੁੱਲੁ ਇਆਣੀ, ਘੂਮਨ ਸੂਰਮੇ॥੨੦॥**

**ਪਦ ਅਰਥ**-ਇਤੀ–ਇਉਂ, ਇਸ ਤਰ੍ਹਾਂ। ਫੁੱਲੁ–ਪੋਸਤ ਦਾ ਡੋਡਾ। ਇਆਣੀ–ਅਨਜਾਣਾ ਨੇ।

**ਅਰਥ**-ਇਸ ਤਰ੍ਹਾਂ ਮਹਿਖਾਸੁਰ ਦੈਂਤ ਨੂੰ ਦੁਰਗਾ ਨੇ ਆਣ ਕੇ ਮਾਰਿਆ। ਰਾਣੀ ਦੁਰਗਾ ਨੇ ਆਪਣੇ ਸ਼ੇਰ ਚੌਦ੍ਹਾਂ ਲੋਕਾਂ ਵਿਚ ਨਚਾਇਆ। ਜਟਾਂ ਵਾਲੇ ਬਹਾਦਰ ਫੌਜਾਂ ਵਿਚ ਬੜੇ ਮਾਰੇ ਗਏ। (ਇਸ ਤਰ੍ਹਾਂ ਹੁੰਦੇ ਹੋਏ ਵੀ) ਹੰਕਾਰੀ ਦੈਂਤ ਪਾਣੀ ਤਕ ਨਹੀਂ ਸਨ ਮੰਗਦੇ। ਲੜਾਈ ਵਿਚ ਇਉਂ ਮਸਤ ਸਨ ਜਿਵੇਂ ਪਠਾਣੀ ਰਾਗ ਨੂੰ ਸੁਣ ਕੇ ਉਸ ਦੀ ਮਸਤੀ ਵਿਚ ਸਮਾ ਜਾਂਦੀ ਹੈ। ਰਣ ਭੂਮੀ ਵਿਚ ਬੀਰਾਂ ਦਾ ਖ਼ੂਨ ਹੜ ਦੇ ਪਾਣੀ ਵਾਂਗ ਚਲ ਰਿਹਾ ਸੀ। ਸੂਰਮੇ (ਨਸ਼ੇ ਵਿਚ) ਇਉਂ ਘੁੰਮ ਰਹੇ ਸਨ ਜਿਵੇਂ, ਕਿਸੇ ਅਨਜਾਣ ਨੇ ਪੋਸਤ ਦਾ ਡੋਡਾ ਪੀਤਾ ਹੋਵੇ।੨੦।

## ਪਉੜੀ ੨੧

**ਹੋਈ ਅਲੋਪੁ ਭਵਾਨੀ, ਦੇਵਾ ਨੂੰ ਰਾਜੁ ਦੇ॥**
**ਈਸਰ ਦੀ ਬਰਦਾਨੀ ਹੋਈ, ਜਿੱਤ ਦਿਨ॥**
**ਸੁੰਭ ਨਿਸੁੰਭ ਗੁਮਾਨੀ, ਜਨਮੇ ਸੂਰਮੇ॥**
**ਇੰਦ੍ਰ ਦੀ ਰਜਧਾਨੀ, ਤੱਕੀ ਜਿੱਤਨੀ॥੨੧॥**

**ਪਦ ਅਰਥ**-ਭਵਾਨੀ–ਦੁਰਗਾ ਦੇਵੀ। ਬਰਦਾਨੀ–ਵਰ ਪ੍ਰਾਪਤ ਕੀਤਾ।

**ਅਰਥ**-ਦੁਰਗਾ ਦੇਵਤਿਆਂ ਨੂੰ ਰਾਜ ਦੇ ਕੇ ਅਲੋਪ ਹੋ ਗਈ। ਸ਼ਿਵ ਜੀ ਦੀ ਵਰਦਾਨੀ ਹੋਣ ਕਰਕੇ ਦੁਰਗਾ ਦੀ ਜਿੱਤ ਹੋਈ। ਸੁੰਭ ਨਿਸੁੰਭ (ਦੋ ਹੋਰ) ਸੂਰਮੇ ਪੈਦਾ ਹੋ

ਗਏ। ਉਨ੍ਹਾਂ ਨੇ ਇੰਦਰ ਦੀ ਰਾਜਧਾਨੀ ਜਿੱਤਣ ਦਾ ਇਰਾਦਾ ਕੀਤਾ।੨੧।

### ਪਉੜੀ ੨੨

**ਇੰਦ੍ਰ ਪੁਰੀ ਤੇ ਧਾਵਣਾ, ਵਡ ਜੋਧੀ ਮਤਾ ਪਕਾਇਆ॥**
**ਸੰਜ ਪਟੇਲਾ ਪਾਖਰਾ ਭੇੜ ਸੰਦਾ ਸਾਜੁ ਬਣਾਇਆ॥**
**ਜੰਮੇ ਕਟਕ ਅਛੂਹਣੀ ਅਸਮਾਨੁ ਗਰਦੀ ਛਾਇਆ॥**
**ਰੋਹ ਸੁੰਭ ਨਿਸੁੰਭ ਸਿਧਾਇਆ॥੨੨॥**

**ਪਦ ਅਰਥ**-ਸੰਜ-ਸੰਜੋਆ। ਪਟੇਲਾ-ਮੂੰਹ ਢਕਣ ਵਾਲਾ ਪਰਦਾ। ਕਟਕ-ਸੈਨਾ। ਅਛੂਹਣੀ-ਖੂਹਣੀ, ਖਾਸ ਗਿਣਤੀ ਦੀ ਫੌਜ ਜਿਸ ਵਿਚ ਕੁਲ ੨੧੯੭੦੦ ਹਾਥੀ, ਰੱਥ ਘੋੜੇ ਤੇ ਪਿਆਦੇ ਹੁੰਦੇ ਹਨ।

**ਅਰਥ**-ਵੱਡੇ ਵੱਡੇ ਜੋਧਿਆਂ ਨੇ ਇੰਦਰ ਪੁਰੀ ਤੇ ਹਮਲਾ ਕਰਨ ਦਾ ਮਤਾ ਪਕਾਇਆ। ਸੰਜੋਆ, ਪਟੇਲਾਂ, ਕਾਠੀਆਂ ਇਕੱਠੀਆਂ ਕਰਕੇ ਲੜਾਈ ਦਾ ਸਮਾਨ ਤਿਆਰ ਕੀਤਾ। ਇਕ ਵੱਡੀ ਫੌਜ ਚੜ੍ਹੀ ਅਤੇ ਧੂੜ ਨਾਲ ਅਸਮਾਨ ਤੇ ਮਿੱਟੀ ਛਾ ਗਈ। ਗੁੱਸੇ ਵਿੱਚ ਆ ਕੇ ਸੁੰਭ ਨਿਸੁੰਭ ਨੇ ਵੀ ਚੜ੍ਹਾਈ ਕਰ ਦਿੱਤੀ।੨੨।

### ਪਉੜੀ ੨੩

**ਸੁੰਭ ਨਿਸੁੰਭ ਅਲਾਇਆ, ਵਡ ਜੋਧੀ ਸੰਘਰ ਵਾਏ॥**
**ਰੋਹ ਦਿਖਾਲੀ ਦਿੱਤੀਆ, ਵਰਿਆਮੀ ਤੁਰੇ ਨਚਾਏ॥**
**ਘੁਰੇ ਦਮਾਮੇ ਦੋਹਰੇ, ਜਮ ਬਾਹਣ ਜਿਉ ਅਰੜਾਏ॥**
**ਦੇਉ ਦਾਨੋ ਲੁੱਝਣ ਆਏ॥੨੩॥**

**ਪਦ ਅਰਥ**-ਵਰਿਆਮੀ-ਬਹਾਦਰਾਂ ਨੇ। ਤੁਰੇ-ਘੋੜੇ। ਬਾਹਣ-ਝੋਟਾ।

**ਅਰਥ**-ਸੁੰਭ ਤੇ ਨਿਸੁੰਭ ਦੇ ਹੁਕਮ ਨਾਲ ਵੱਡੇ ਵੱਡੇ ਜੋਧਿਆਂ ਨੇ ਜੁੱਧ ਦੇ ਵਾਜੇ ਵਜਾਏ। ਜੋਧਿਆਂ ਨੂੰ ਕਰੋਧ ਆਇਆ ਤੇ ਘੋੜਿਆਂ ਨੂੰ ਨਚਾਇਆ। ਦੋਹਰੇ ਸੰਗਲਾਂ ਵਾਲੇ ਨਗਾਰੇ ਇਉਂ ਵਜੇ ਜਿਵੇਂ ਝੋਟਾ ਅੜਾਉਂਦਾ ਹੋਵੇ। ਦੇਵਤੇ ਤੇ ਦੈਂਤ ਖਪਣ ਲਈ ਮੈਦਾਨ ਵਿੱਚ ਆ ਗਏ।੨੩।

### ਪਉੜੀ ੨੪

**ਦਾਨ ਦੇਉ ਅਨਾਗੀ, ਸੰਘਰੁ ਰੱਚਿਆ॥**
**ਫੁੱਲ ਖਿੜੇ ਜਣ ਬਾਗੀ, ਬਾਣੇ ਜੋਧਿਆ॥**
**ਭੂਤਾ ਇੱਲਾਂ ਕਾਗੀ, ਗੋਸਤੁ ਭੱਖਿਆ॥**
**ਹੁਮੜ ਧੁਮੜ ਜਾਗੀ, ਘੱਤੀ ਸੂਰਿਆ॥੨੪॥**

**ਪਦ ਅਰਥ**-ਦੇਉ-ਦੈਂਤਾਂ। ਅਨਾਗੀ-ਨਾਗੇ ਤੋਂ ਬਿਨਾਂ, ਲਗਾਤਾਰ। ਸੰਘਰੁ-ਸੰਗਰਾਮ। ਭਖਿਆ-ਖਾਧਾ। ਧੁਮੜ-ਤਰਥਲੀ।

**ਅਰਥ**-ਦੈਂਤਾਂ ਤੇ ਦੇਵਤਿਆਂ ਨੇ ਇਕ ਸੰਗਰਾਮ ਰਚਾਇਆ। ਜੋਧਿਆਂ ਦੇ ਬਾਣੇ (ਪੋਸ਼ਾਕਾਂ) ਫੁੱਲਾਂ ਵਾਂਗ ਖਿੜੇ ਹੋਏ ਸਨ। ਭੂਤਾਂ ਇਲਾਂ ਤੇ ਕਾਵਾਂ ਨੇ ਮਾਸ ਖਾਧਾ। ਜੋਧਿਆਂ ਨੇ ਮੈਦਾਨ ਵਿਚ ਤਰਥਲੀ ਮਚਾ ਦਿੱਤੀ।੨੪।

### ਪਉੜੀ ੨੫

**ਸਟ ਪਈ ਨਗਾਰੇ, ਦਲਾ ਮੁਕਾਬਲਾ॥**

ਦਿੱਤੇ ਦੇਉ ਭਜਾਈ, ਮਿਲਕੇ ਰਾਕਸੀ॥
ਲੋਕੀ ਤਿਹੀ ਫਿਰਾਹੀ, ਦੋਹੀ ਆਪਣੀ॥
ਦੁਰਗਾ ਦੀ ਸਾਮ ਤਕਾਈ, ਦੇਵਾਂ ਡਰਦਿਆ॥
ਆਦੀ ਚੰਡ ਚੜਾਈ, ਉਤੇ ਰਾਕਸਾਂ॥੨੫॥

ਪਦ ਅਰਥ-ਤਿਹੀ–ਤਿੰਨਾਂ ਲੋਕਾਂ ਵਿਚ। ਦੇਉ–ਦੇਵਤੇ। ਰਾਕਸੀ–ਰਾਕਸ਼ਾਂ ਨੇ। ਸਾਮ–ਸ਼ਰਨ।

ਅਰਥ-ਨਗਾਰੇ ਤੇ ਚੋਟ ਵੱਜੀ। ਦੋਹਾਂ ਦਾ ਮੁਕਾਬਲਾ ਆਰੰਭ ਹੋਇਆ। ਰਾਕਸ਼ਾਂ ਨੇ ਮਿਲ ਕੇ (ਇਕੱਠੇ ਹੋ ਕੇ) ਦੇਵਤਿਆਂ ਨੂੰ ਭਜਾ ਦਿੱਤਾ। ਤਿੰਨਾਂ ਲੋਕਾਂ ਵਿਚ ਆਪਣੀ (ਜਿੱਤ ਦੀ) ਦੁਹਾਈ ਫਿਰਾ ਦਿੱਤੀ। ਦੇਵਤਿਆਂ ਨੇ ਡਰਦਿਆਂ ਦੁਰਗਾ ਦੀ ਸ਼ਰਨ ਪਕੜੀ (ਅਤੇ) ਰਾਕਸ਼ਾਂ ਵਿਰੁੱਧ ਚੰਡੀ ਨੂੰ ਚੜ੍ਹਾ ਕੇ ਲਿਆਂਦਾ।੨੫।

## ਪਉੜੀ ੨੬

ਆਈ ਫੇਰ ਭਵਾਨੀ, ਖਬਰੀ ਪਾਈਆਂ॥
ਦੈਤ ਵਡੇ ਅਭਮਾਨੀ, ਹੋਏ ਏਕਠੇ॥
ਲੋਚਨ ਧੂਮ ਗੁਮਾਨੀ, ਰਾਇ ਬੁਲਾਇਆ॥
ਜਗ ਵਿਚ ਵਡਾ ਦਾਨੋ, ਆਪ ਕਹਾਇਆ॥
ਸੱਟ ਪਈ ਖਰਚਾਮੀ, ਦੁਰਗਾ ਲਿਆਵਣੀ॥੨੬॥

ਪਦ ਅਰਥ-ਧੂਮ–ਦੈਂਤ ਦਾ ਨਾਂ। ਖਰਚਾਮੀ–ਧੌਸਾ।

ਅਰਥ-ਦੁਰਗਾ ਦੇ ਆਉਣ ਦੀ ਖਬਰ ਦੈਂਤਾਂ ਨੂੰ ਪੁੱਜੀ। ਵੱਡੇ ਹੰਕਾਰੀ ਦੈਂਤ ਇਕੱਠੇ ਹੋਏ। ਰਾਜੇ (ਸੁੰਭ) ਨੇ ਲੋਚਨ ਧੂਮ ਅਭਿਮਾਨੀ ਦੈਂਤ ਨੂੰ ਬੁਲਾਇਆ। (ਜਿਹੜਾ) ਸਾਰੇ ਸੰਸਾਰ ਵਿਚ ਆਪਣੇ ਆਪ ਨੂੰ ਵੱਡਾ ਦੈਂਤ ਅਖਵਾਉਂਦਾ ਸੀ। ਧੌਸੇ ਤੇ ਚੋਟ ਵੱਜੀ। ਦੁਰਗਾ ਨੂੰ ਲਿਆਉਣ ਲਈ ਚੜ੍ਹਾਈ ਕੀਤੀ।੨੬।

## ਪਉੜੀ ੨੭

ਕੜਕ ਉਠੀ ਰਣ ਚੰਡੀ, ਫਉਜਾ ਦੇਖਕੈ॥
ਧੂਹਿ ਮਿਆਨੋ ਖੰਡਾ, ਧਾਈ ਸਾਮਣੇ॥
ਸਭੇ ਬੀਰ ਸੰਘਾਰੇ, ਧੂਮਰਨੈਣ ਦੇ॥
ਜਣ ਲੈ ਕਟੇ ਆਰੇ, ਦਰਖਤ ਬਾਢੀਆ॥੨੭॥

ਅਰਥ-ਰਣ ਵਿਚ ਫੌਜਾਂ ਨੂੰ ਵੇਖ ਕੇ ਦੁਰਗਾ ਕੜਕ ਕੇ ਪਈ। ਮਿਆਨ ਵਿਚੋਂ ਖੰਡਾ ਕੱਢ ਕੇ (ਮੈਦਾਨ ਵਿਚ) ਸਾਹਮਣੇ ਹੋ ਕੇ ਆਈ। ਧੂਮਰ ਨੈਣ ਦੇ ਸਾਰੇ ਬੀਰਾਂ ਨੂੰ ਮਾਰ ਮੁਕਾ ਦਿੱਤਾ। (ਇਉਂ ਮਾਰਿਆ) ਜਿਵੇਂ ਤਰਖਾਣ ਦਰੱਖਤਾਂ ਨੂੰ ਵੱਢ ਕੇ ਸੁੱਟ ਦੇਂਦੇ ਹਨ।੨੭।

## ਪਉੜੀ ੨੮

ਚੋਬੀ ਧਉਸ ਬਜਾਈ ਦਲਾ ਮੁਕਾਬਲਾ॥
ਰੋਹ ਭਵਾਨੀ ਆਈ, ਉਤੈ ਰਾਕਸਾਂ॥
ਖਬੈ ਦਸਤ ਨਚਾਈ ਸੀਹਣ ਸਾਰ ਦੀ॥
ਬਹੁਤਿਆ ਦੇ ਤਨ ਲਾਈ, ਕੀਤੀ ਰੰਗੁਲੀ॥

ਭਾਈਆਂ ਮਾਰਨ ਭਾਈ, ਦੁਰਗਾ ਜਾਣਿਕੈ ॥
ਰੋਹ ਹੋਇ ਚਲਾਈ, ਰਾਕਸਿ ਰਾਇ ਨੂ ॥
ਜਮ ਪੁਰ ਦੀਆ ਪਠਾਈ, ਲੋਚਨ ਧੂਮ ਨੂ ॥
ਜਾਪੇ ਦਿੱਤੀ ਸਾਈ, ਮਾਰਨ ਸੁੰਭ ਦੀ ॥੨੮ ॥

ਪਦ ਅਰਥ-ਚੌਬੀ-ਚੋਬਾਂ ਨੇ। ਸਾਈ-ਪੇਸ਼ਗੀ।

ਅਰਥ-ਚੋਬਾਂ ਨਾਲ ਧੌਸੇ ਨੂੰ ਵਜਾਇਆ ਗਿਆ ਤੇ ਫੌਜਾਂ ਦਾ ਮੁਕਾਬਲਾ ਸ਼ੁਰੂ ਹੋ ਗਿਆ। ਦੁਰਗਾ ਰਾਖਸ਼ਾਂ ਉੱਤੇ ਕਰੋਧਵਾਨ ਹੋ ਕੇ ਚੜ੍ਹੀ। ਖੱਬੇ ਹੱਥ ਵਿਚ ਫੌਲਾਦੀ ਤਲਵਾਰ ਫੜੀ। ਬਹੁਤ ਸਾਰੇ (ਦੈਂਤਾਂ) ਦੇ ਸਰੀਰ ਨੂੰ ਲਗੀ ਤੇ ਖ਼ੂਨ ਨਾਲ ਰੰਗ ਦਿੱਤੀ। ਦੁਰਗਾ ਦੀ ਐਨੀ ਧਾਕ ਪੈ ਗਈ ਕਿ ਰਾਖਸ਼ ਆਪਣੇ ਭਰਾਵਾਂ ਨੂੰ ਦੁਰਗਾ ਸਮਝ ਕੇ ਮਾਰਨ ਲੱਗ ਪਏ। ਦੁਰਗਾ ਰੋਹ ਵਿੱਚ ਆਈ ਤੇ ਰਾਕਸ਼ਾਂ ਦੇ ਰਾਜੇ ਤੇ ਤਲਵਾਰ ਚਲਾਈ। ਲੋਚਨ ਧੂਮ ਨੂੰ ਮੌਤ ਦੀ ਪੁਰੀ ਵਿਚ ਘਲ ਦਿੱਤਾ। (ਹੁਣ ਇਉਂ) ਜਾਪਦਾ ਸੀ ਕਿ ਸੁੰਭ ਨੂੰ ਮਾਰਨ ਦਾ ਸੱਦਾ ਦਿੱਤਾ ਗਿਆ ਹੈ।੨੮।

## ਪਉੜੀ ੨੯

ਭੰਨੇ ਦੈਤ ਪੁਕਾਰੇ, ਰਾਜੇ ਸੁੰਭ ਥੈ ॥
ਲੋਚਨ ਧੂਮ ਸੰਘਾਰੇ, ਸਣੇ ਸਿਪਾਹੀਆ ॥
ਚੁਣਿ ਚੁਣਿ ਜੋਧੇ ਮਾਰੇ, ਅੰਦਰ ਖੇਤ ਦੈ ॥
ਜਾਪਨ ਅੰਬਰਿ ਤਾਰੇ, ਡਿੱਗਨਿ ਸੂਰਮੇ ॥
ਗਿਰੇ ਪਰੱਬਤ ਭਾਰੇ, ਮਾਰੇ ਬਿੱਜੁ ਦੇ ॥
ਦੈਤਾਂ ਦੇ ਦਲ ਹਾਰੇ, ਦਹਸਤ ਖਾਇਕੈ ॥
ਬਚੇ ਸੁ ਮਾਰੇ ਮਾਰੇ, ਰਹਦੇ ਰਾਇ ਥੈ ॥੨੯ ॥

ਪਦ ਅਰਥ-ਭੰਨੇ-ਭਜੇ ਗਏ। ਥੈ-ਪਾਸ। ਸੰਘਾਰੇ-ਮਾਰੇ। ਦਹਸਤ-ਭੈ ਭੀਤ।

ਅਰਥ-ਦੈਂਤ ਰਾਜੇ ਸੁੰਭ ਪਾਸ ਪੁਕਾਰ ਕਰਨ ਲਈ ਗਏ। (ਕਿ) ਲੋਚਨ ਧੂਮ ਸਿਪਾਹੀਆਂ ਸਮੇਤ ਮਾਰਿਆ ਗਿਆ ਹੈ (ਅਤੇ) ਦੁਰਗਾ ਨੇ ਰਣ ਭੂਮੀ ਵਿਚ ਜੋਧਿਆਂ ਨੂੰ ਚੁਣ ਚੁਣ ਕੇ ਮਾਰਿਆ ਹੈ। ਸੂਰਮੇ ਇਉਂ ਡਿੱਗਦੇ ਸਨ ਜਿਵੇਂ ਅਕਾਸ਼ੋਂ ਤਾਰੇ ਟੁੱਟ ਰਹੇ ਹੋਣ। (ਇਉਂ) ਜਿਵੇਂ ਬਿੱਜਲੀ ਦੀ ਮਾਰ ਨਾਲ ਵੱਡੇ ਪਹਾੜ ਡਿਗ ਰਹੇ ਹੋਣ। ਦੈਂਤਾਂ ਦੀਆਂ ਫੌਜਾਂ ਭੈ ਭੀਤ ਹੋ ਕੇ ਹਾਰ ਗਈਆਂ। ਜਿਹੜੇ ਮਾਰੇ ਗਏ ਸੋ ਮਾਰੇ ਗਏ। ਹੇ ਰਾਇ! ਅਸੀਂ ਬਚੇ ਹੋਏ ਤੇਰੇ ਪਾਸ ਪਹੁੰਚੇ ਹਾਂ।੨੯।

## ਪਉੜੀ ੩੦

ਰੋਹ ਹੋਇ ਬੁਲਾਇ, ਰਾਕਸਿ ਰਾਇ ਨੇ ॥
ਬੈਠੇ ਮਤਾ ਪਕਾਈ, ਦੁਰਗਾ ਲਿਆਵਣੀ ॥
ਚੰਡ ਅਰ ਮੁੰਡ ਪਠਾਏ, ਬਹੁਤਾ ਕਟਕੁ ਦੈ ॥
ਜਾਪੇ ਛੱਪਰ ਛਾਏ, ਬਣੀਆਂ ਕੇਜਮਾ ॥
ਜੇਤੇ ਰਾਇ ਬੁਲਾਇ, ਚੱਲੇ ਜੁੱਧ ਨੋ ॥
ਜਣ ਜਮਪੁਰ ਪਕੜ ਚਲਾਏ, ਸਭੇ ਮਾਰਨੇ ॥੩੦ ॥

ਪਦ ਅਰਥ-ਮੁੰਡ-ਦੈਂਤ। ਕਟਕੁ-ਫੌਜ। ਕੇਜਮਾ-ਤਲਵਾਰਾਂ।

ਅਰਥ-ਰਾਜਾ (ਸੁੰਭ) ਨੇ ਗੁੱਸੇ ਵਿੱਚ ਆ ਕੇ ਰਾਖਸ਼ਾਂ ਦੀਆਂ ਫੌਜਾਂ ਨੂੰ ਬੁਲਾਇਆ। ਆਪਸ ਵਿਚ ਬੈਠ ਕੇ ਮਤਾ ਪਾਸ ਕੀਤਾ ਕਿ ਦੁਰਗਾ ਨੂੰ ਪਕੜ ਕੇ ਲਿਆਉਣਾ ਹੈ। ਚੰਡ ਤੇ ਮੁੰਡ (ਦੈਂਤਾਂ) ਨੂੰ ਭਾਰੀ ਫੌਜ ਦੇ ਕੇ ਭੇਜਿਆ। ਇਕੱਠੀਆਂ ਹੋਈਆਂ ਤਲਵਾਰਾਂ ਇਉਂ ਜਾਪਦੀਆਂ ਸਨ ਜਿਵੇਂ ਛੱਪਰ ਛਾਇਆ ਹੋਵੇ। ਜਿਤਨੇ ਵੀ ਦੈਂਤ ਰਾਜੇ ਨੇ ਸੱਦੇ ਸਨ ਸਾਰੇ ਯੁੱਧ ਲਈ ਚਲ ਪਏ। ਇਉਂ ਜਾਪਦਾ ਸੀ ਜਿਵੇਂ ਸਭ ਨੂੰ ਪਕੜ ਕੇ ਜਮਪੁਰੀ ਭੇਜ ਰਹੇ ਸਨ।੩੦।

### ਪਉੜੀ ੩੧

ਢੋਲ ਨਗਾਰੇ ਵਾਏ, ਦਲਾਂ ਮੁਕਾਬਲਾ॥
ਰੋਹ ਰੁਹੇਲੇ ਆਏ, ਉਤੇ ਰਾਕਸਾਂ॥
ਸਭਨੀ ਤੁਰੇ ਨਚਾਏ, ਬਰਛੇ ਪਕੜਿ ਕੈ॥
ਬਹੁਤੇ ਮਾਰ ਗਿਰਾਏ, ਅੰਦਰਿ ਖੇਤ ਦੈ॥
ਤੀਰ ਛਹਬਰ ਲਾਈ, ਬੁਠੀ ਦੇਵਤਾ॥੩੧॥

ਅਰਥ-ਢੋਲ ਤੇ ਨਗਾਰੇ ਵਜਾਏ ਗਏ। ਫੌਜਾਂ ਦਾ ਮੁਕਾਬਲਾ ਸ਼ੁਰੂ ਹੋ ਗਿਆ। ਗੁੱਸੇ ਵਿਚ ਲਾਲ ਹੋ ਕੇ (ਦੇਵਤੇ) ਰਾਖਸ਼ਾਂ ਤੇ ਟੁੱਟ ਕੇ ਪੈ ਗਏ। ਸਾਰਿਆਂ ਨੇ ਬਰਛੇ ਪਕੜੇ ਹੋਏ ਘੋੜਿਆਂ ਨੂੰ ਨਚਾਇਆ। ਰਣ ਖੇਤਰ ਵਿਚ ਬਹੁਤ ਸਾਰੇ ਸੂਰਮਿਆਂ ਨੂੰ ਮਾਰ ਕੇ ਗਿਰਾ ਦਿੱਤਾ ਗਿਆ। ਦੁਰਗਾ ਉੱਠੀ ਤੇ ਤੀਰਾਂ ਦੀ ਝੜੀ ਲਾ ਦਿਤੀ।੩੧।

### ਪਉੜੀ ੩੨

ਭੇਰੀ ਸੰਖ ਵਜਾਏ, ਸੰਘਰਿ ਰਚਿਆ॥
ਤਣਿ ਤਣਿ ਤੀਰ ਚਲਾਏ, ਦੁਰਗਾ ਧਨਖ ਲੈ॥
ਜਿਨੀ ਦਸਤ ਉਠਾਏ, ਰਹੇ ਨ ਜੀਵਦੇ॥
ਚੰਡ ਅਰੁ ਮੁੰਡ ਖਪਾਏ, ਦੋਨੋ ਦੇਵਤਾ॥੩੨॥

ਪਦ ਅਰਥ-ਭੇਰੀ–ਤੂਤਨੀਆਂ। ਸਘਰਿ–ਜੁੱਧ। ਤਣਿ ਤਣਿ–ਕੱਸ ਕੱਸ ਕੇ। ਦਸਤ–ਹੱਥ।

ਅਰਥ-ਤੂਤਨੀਆਂ ਤੇ ਸੰਖ ਵਜਾਏ ਗਏ। ਜੁੱਧ ਰਚਿਆ ਗਿਆ। ਦੁਰਗਾ ਨੇ ਤੀਰ ਕਮਾਨ ਲੈ ਕੇ ਕੱਸ-ਕੱਸ ਕੇ ਤੀਰ ਚਲਾਏ। ਜਿਨ੍ਹਾਂ ਅੱਗੋਂ ਹੱਥ ਚੁਕਿਆ ਕੋਈ ਵੀ ਜਿਉਂਦਾ ਨਾ ਬਚਿਆ। ਚੰਡ ਅਤੇ ਮੁੰਡ ਦੋਹਾਂ ਦੈਂਤਾਂ ਨੂੰ ਦੁਰਗਾ ਨੇ ਮਾਰ ਖਪਾ ਦਿੱਤਾ।੩੨।

### ਪਉੜੀ ੩੩

ਸੁੰਭ ਨਿਸੁੰਭ ਰਿਸਾਏ, ਮਾਰੇ ਦੈਤ ਸੁਣਿ॥
ਜੋਧੇ ਸਭ ਬੁਲਾਏ, ਅਪਣੇ ਮਜਲਸੀ॥
ਜਿਨੀ ਦੇਉ ਭਜਾਏ, ਇੰਦ੍ਰ ਜੇਹਵੇ॥
ਤੇਈ ਮਾਰ ਗਿਰਾਏ, ਪਲ ਵਿਚਿ ਦੇਵਤਾ॥
ਓਨੀ ਦਸਤੀ ਦਸਤਿ ਵਜਾਏ, ਤਿਨਾ ਚਿਤ ਕਰਿ॥
ਫਿਰ ਸ੍ਰੋਣਵਤ ਬੀਜ ਚਲਾਏ, ਬੀੜੇ ਰਾਇ ਦੇ॥
ਸੰਜ ਪਟੇਲਾਂ ਪਾਇ, ਚਿਲਕਤ ਟੋਪੀਆ॥

ਲੁੱਝਣ ਨੋ ਅਰੜਾਏ, ਰਾਕਸ ਰੋਹਲੇ॥
ਕਦੇ ਨ ਕਿਨੈ ਹਟਾਏ, ਜੁੱਧ ਮਚਾਇ ਕੈ॥
ਮਿਲ ਤੇਈ ਦਾਨੋ ਆਏ, ਹੁਣ ਸੰਘਰ ਦੇਖਣਾ॥੩੩॥

ਪਦ ਅਰਥ-ਰਿਸਾਏ-ਗੁੱਸੇ ਵਿਚ ਆਏ। ਮਜਲਸੀ-ਸਭਾ ਵਿਚ। ਸ੍ਰਣਵਤਬੀਜ-ਦੈਂਤ ਦਾ ਨਾਂ। ਬੀੜੇ-ਭੀੜੇ, ਸੰਘਣੇ। ਤੇਈ-ਓਹੋ ਹੀ।

ਅਰਥ-ਬਹੁਤ ਸਾਰੇ ਦੈਂਤਾਂ ਦੇ ਮਾਰੇ ਜਾਣ ਦੀ ਖ਼ਬਰ ਸੁਣ ਕੇ ਸੁੰਭ ਤੇ ਨਿਸੁੰਭ ਕਰੋਧ ਵਿਚ ਆਏ। ਆਪਣੇ ਸਾਰੇ ਜੋਧਿਆਂ ਦਾ ਇਕੱਠ ਕੀਤਾ। ਜਿਨ੍ਹਾਂ ਬਹਾਦਰਾਂ ਨੇ ਇੰਦਰ ਵਰਗੇ ਦੇਵਤੇ ਭਜਾ ਦਿੱਤੇ ਹੋਣ। ਦੁਰਗਾ ਨੇ ਉਨ੍ਹਾਂ ਬਹਾਦਰਾਂ ਨੂੰ ਪਲ ਵਿਚ ਮਾਰ ਕੇ ਗਿਰਾ ਦਿੱਤਾ। ਉਹ ਆਪਣੇ ਬਹਾਦਰਾਂ ਨੂੰ ਯਾਦ ਕਰਕੇ ਹੱਥ ਤੇ ਹੱਥ ਮਾਰਨ ਲਗੇ (ਭਾਵ ਅਸਚਰਜ ਹੋਏ)। ਫਿਰ ਸ੍ਰਣਵਤ ਬੀਜ ਨੂੰ ਰਾਜੇ ਨੇ ਤਲਵਾਰਾਂ ਦੇ ਕੇ ਭੇਜਿਆ। ਉਸ ਦੀਆਂ ਸੰਜੋਆਂ ਪਟੇਲੇ ਤੇ ਚਿਲਕਦੀਆਂ ਟੋਪੀਆਂ ਪਾਈਆਂ ਹੋਈਆਂ ਸਨ। ਰੋਹ ਵਿਚ ਭੱਖੇ ਹੋਏ ਰਾਕਸ਼ ਲੜਾਈ ਲਈ ਅਰੜਾ ਰਹੇ ਸਨ। ਉਹ ਇਤਨੇ ਬਹਾਦਰ ਸਨ ਕਿ ਜੁੱਧ ਮਚਾ ਕੇ ਕਦੇ ਪਿੱਛੇ ਨਹੀਂ ਸਨ ਹਟਦੇ। ਮੁੜ ਓਹੀ ਦੈਂਤ ਇਕੱਠੇ ਹੋ ਕੇ ਦੋ ਹੱਥ ਕਰਨ ਲਈ ਅੱਗੇ ਵਧੇ।੩੩।

## ਪਉੜੀ ੩੪

ਦੈਤੀ ਡੰਡ ਉਭਾਰੀ, ਨੇੜੈ ਆਇਕੈ॥
ਸਿੰਘ ਕਰੀ ਅਸਵਾਰੀ, ਦੁਰਗਾ ਸੋਰ ਸੁਣ॥
ਖਬੈ ਦਸਤ ਉਭਾਰੀ, ਗਦਾ ਫਿਰਾਇਕੈ॥
ਸੈਨਾ ਸਭ ਸੰਘਾਰੀ, ਸ੍ਰਣਵਤ ਬੀਜ ਦੀ॥
ਜਣ ਮਦ ਖਾਇ ਮਦਾਰੀ, ਘੂਮਨ ਸੂਰਮੇ॥
ਅਗਣਤ ਪਾਉ ਪਸਾਰੀ, ਰੁਲੇ ਅਹਾੜ ਵਿਚਿ॥
ਜਾਪੈ ਖੇਡ ਖਿਡਾਰੀ, ਸੁਤੇ ਫਾਗ ਨੂ॥੩੪॥

ਪਦ ਅਰਥ-ਸ਼ੋਰ-ਰੌਲਾ ਪਾਇਆ। ਗਦਾ-ਗੁਰਜ। ਅਹਾੜਿ-ਹਾਹਾਕਾਰ। ਫਾਗ-ਹੋਲੀ।

ਅਰਥ-ਨੇੜੇ ਆ ਕੇ ਦੈਂਤਾਂ ਨੇ ਸ਼ੋਰ ਪਾ ਦਿੱਤਾ। ਦੁਰਗਾ ਨੇ ਸ਼ੋਰ ਸੁਣ ਕੇ ਸ਼ੇਰ ਦੀ ਸਵਾਰੀ ਕੀਤੀ। ਖੱਬੇ ਹੱਥ ਵਿਚ ਗੁਰਜ ਨੂੰ ਉਤਾਂਹ ਕਰਕੇ ਘੁਮਾਇਆ। (ਦੁਰਾਗ ਨੇ) ਸ੍ਰਣਵਤਬੀਜ ਦੀ ਸਾਰੀ ਫੌਜ ਨੂੰ ਮਾਰ ਦਿੱਤਾ। (ਉੱਥੇ) ਸੂਰਮੇ ਇਉਂ ਡਿਗ ਰਹੇ ਸਨ ਜਿਵੇਂ ਨਸ਼ੇ ਵਿਚ ਸ਼ਰਾਬੀ ਡਿੱਗਦੇ ਹੋਣ। ਰਣ ਖੇਤਰ ਵਿੱਚ ਅਨੇਕਾਂ ਸੂਰਮੇ ਪੈਰਾਂ ਥੱਲੇ ਰੁਲ ਰਹੇ ਸਨ। ਇਉਂ ਜਾਪਦਾ ਸੀ ਜਿਵੇਂ ਕੋਈ ਖਿਡਾਰੀ (ਖੂਨ ਦੀ) ਹੋਲੀ ਖੇਡ ਕੇ ਸੁੱਤੇ ਪਏ ਹੋਣ।੩੪।

## ਪਉੜੀ ੩੫

ਸ੍ਰਣਵਤ ਬੀਜ ਹਕਾਰੇ, ਰਹਦੇ ਸੂਰਮੇ॥
ਜੋਧੇ ਜੇਡੁ ਮੁਨਾਰੇ, ਦਿੱਸਨ ਖੇਤ ਵਿਚਿ॥
ਸਭਨੀ ਦਸਤ ਉਭਾਰੇ, ਤੇਗਾ ਧੂਹਿ ਕੈ॥
ਮਾਰੇ ਮਾਰ ਪੁਕਾਰੇ, ਆਏ ਸਾਮਣੇ॥

ਸੰਜਾਤੇ ਠਣਿਕਾਰੇ, ਤੇਗੀ ਉੱਭਰੇ॥
ਘਾਟ ਘੜਨਿ ਠਠਿਆਰੇ, ਜਾਣੁ ਬਣਾਇਕੈ॥੩੫॥

ਪਦ ਅਰਥ-ਹਕਾਰੇ–ਲਲਕਾਰੇ। ਸੰਜਾਤੇ–ਸੰਜੋਅ ਤੇ ਜ਼ਰਾ ਬਕਤਰਾਂ ਉਤੇ। ਠਣਿਕਾਰੇ–ਖੜਕਾਏ।

ਅਰਥ-ਬਾਕੀ ਰਹਿੰਦੇ ਸੂਰਮਿਆਂ ਨੂੰ ਸ੍ਰਣਵਤ ਬੀਜ ਨੇ ਲਲਕਾਰਿਆ। ਜੋਧੇ ਰਣ ਖੇਤਰ ਵਿਚ ਮੁਨਾਰਿਆਂ ਜੇਡੇ ਉਚੇ ਦਿਸਦੇ ਸਨ। ਸਭ ਨੇ ਤਲਵਾਰਾਂ ਹੱਥਾਂ ਵਿਚ ਧੂਹ ਕੇ ਉਚੀਆਂ ਕੀਤੀਆਂ ਹੋਈਆਂ ਸਨ। (ਉਹ) ਮਾਰੋ ਮਾਰੋ ਦੀਆਂ ਅਵਾਜ਼ਾਂ ਕਸਦੇ ਹੋਏ ਸਾਹਮਣੇ ਆ ਗਏ। ਜ਼ਰਾਬਕਤਰਾਂ ਉਤੇ ਤਲਵਾਰਾਂ ਦੇ ਠਣਕਾਰ ਦੀ ਆਵਾਜ਼ ਉੱਚੀ ਸੁਣਾਈ ਦਿੰਦੀ ਸੀ। ਇਉਂ ਪਤਾ ਲੱਗਦਾ ਸੀ ਜਿਵੇਂ ਠਠਿਆਰ ਭਾਂਡੇ ਘੜ ਰਹੇ ਸਨ।੩੫।

## ਪਉੜੀ ੩੬

ਸੱਟ ਪਈ ਜਮਧਾਣੀ, ਦਲਾਂ ਮੁਕਾਬਲਾ॥
ਘੂਮਰ ਬਰਗ ਸਤਾਣੀ, ਦਲ ਵਿਚਿ ਘੱਤੀਓ॥
ਸਣੇ ਤੁਰਾ ਪਲਾਣੀ, ਡਿੱਗਨ ਸੂਰਮੇ॥
ਉਠਿ ਉਠਿ ਮੰਗਨਿ ਪਾਣੀ, ਘਾਇਲ ਘੂਮਦੇ॥
ਏਵਡੁ ਮਾਰ ਵਿਹਾਣੀ, ਉਪਰ ਰਾਕਸਾਂ॥
ਬਿਜਲ ਜਿਉਂ ਝਰਲਾਣੀ, ਉਠੀ ਦੇਵਤਾ॥੩੬॥

ਪਦ ਅਰਥ-ਜਮਧਾਣੀ–ਧੌਂਸਿਆਂ ਤੇ। ਘੂਮਰ–ਇਕੱਠਾ ਰੌਲਾ। ਸਤਾਨੀ–ਤਾਣ ਅਥਵਾ ਬਲ ਵਾਲੀ ਫੌਜ। ਘਾਇਲ–ਫਟੜ ਹੋਏ। ਝਰਲਾਂਣੀ–ਕੰਬੀ, ਥਰਥਰਾਹਟ।

ਅਰਥ-ਧੌਂਸਿਆਂ ਤੇ ਚੋਟ ਪਈ ਤੇ ਫੌਜਾਂ ਦਾ ਮੁਕਾਬਲਾ ਸ਼ੁਰੂ ਹੋ ਗਿਆ। ਵੱਡੇ ਬਲ ਵਾਲੀ ਫੌਜ ਨੇ ਹਾਹਾਕਾਰ ਮਚਾ ਦਿਤੀ। ਘੋੜੇ ਪਲਾਣਿਆਂ ਸਮੇਤ ਹੀ ਡਿੱਗ ਰਹੇ ਸਨ। ਫੱਟੜ ਹੋਏ ਸੂਰਮੇ ਪਾਣੀ ਮੰਗਦੇ ਸਨ। ਰਾਕਸ਼ਾਂ ਨੂੰ ਬੜੀ ਤਕੜੀ ਮਾਰ ਪਈ। ਦੁਰਗਾ (ਦੇਵੀ) ਇਉਂ ਉਠ ਕੇ ਪਈ ਜਿਵੇਂ ਬਿਜਲੀ ਕੜਕ ਕੇ ਪਈ ਹੋਵੇ।੩੬।

## ਪਉੜੀ ੩੭

ਚੋਬੀ ਧਉਸ ਉਭਾਰੀ, ਦਲਾਂ ਮੁਕਾਬਲਾ॥
ਸਭੋ ਸੈਨਾ ਮਾਰੀ, ਪਲ ਵਿਚਿ ਦਾਨਵੀ॥
ਦੁਰਗਾ ਦਾਨੋ ਮਾਰੇ, ਰੋਹ ਬਢਾਇਕੈ॥
ਸਿਰਿ ਵਿਚਿ ਤੇਗ ਵਗਾਈ, ਸ੍ਰਣਵਤਬੀਜ ਦੇ॥੩੭॥

ਅਰਥ-ਚੋਬਾਂ ਧੌਂਸੇ ਤੇ ਲੱਗੀਆਂ, ਫੌਜਾਂ ਦਾ ਮੁਕਾਬਲਾ ਸ਼ੁਰੂ ਹੋ ਗਿਆ। ਦੈਂਤਾਂ ਦੀ ਸਾਰੀ ਫੌਜ ਪਲ ਵਿਚ ਮਾਰ ਦਿੱਤੀ ਗਈ। ਦੁਰਗਾ ਬੜੇ ਰੋਹ ਵਿਚ ਆ ਕੇ ਮਾਰ ਰਹੀ ਸੀ। ਸ੍ਰਣਵਤ ਬੀਜ ਦੇ ਸਿਰ ਵਿਚ ਵੀ ਤਲਵਾਰ ਮਾਰੀ।੩੭।

## ਪਉੜੀ ੩੮

ਅਗਣਤ ਦਾਨੋ ਭਾਰੇ, ਹੋਏ ਲੋਹੂਆ॥
ਜੋਧੇ ਜੇਡੁ ਮੁਨਾਰੇ, ਅੰਦਰਿ ਖੇਤ ਦੈ॥
ਦੁਰਗਾ ਨੋ ਲਲਕਾਰੇ, ਆਵਨ ਸਾਮਣੇ॥

ਦੁਰਗਾ ਸਭ ਸੰਘਾਰੇ, ਰਾਕਸ ਆਵਦੇ॥
ਰਤੂ ਦੇ ਪਰਨਾਲੇ, ਤਿਨ ਤੇ ਭੁਇ ਪਏ॥
ਉਠੇ ਕਾਰਣਿਆਰੇ, ਰਾਕਸ ਹੜ ਹੜਾਇ॥੩੮॥

ਪਦ ਅਰਥ-ਲੋਹੂਆ-ਲਹੂ ਤੋਂ ਪੈਦਾ ਹੋਏ। ਭੁਇ-ਧਰਤੀ (ਜ਼ਮੀਨ ਤੇ) ਕਾਰਣਿਆਰੇ-ਲੜਾਈ ਕਰਨ ਵਾਲੇ।

ਅਰਥ-ਸ੍ਰਣਵਤ ਬੀਜ ਦੇ ਲਹੂ ਤੋਂ ਅਨਗਿਣਤ ਦੈਂਤ ਪੈਦਾ ਹੋ ਗਏ। ਰਣ ਵਿਚ ਮੁਨਾਰਿਆਂ ਜੇਡੇ ਉਚੇ ਜੋਧੇ ਆ ਗਏ। (ਉਹ) ਲਲਕਾਰ-ਲਲਕਾਰ ਕੇ ਦੁਰਗਾ ਨੂੰ ਆਖ ਰਹੇ ਸਨ, ਸਾਡੇ ਸਾਹਮਣੇ ਆ। ਦੁਰਗਾ ਆਈ ਤੇ ਸਾਰੇ ਰਾਕਸ਼ਾਂ ਨੂੰ ਮਾਰ ਦਿੱਤਾ। ਧਰਤੀ ਤੇ ਲਹੂ ਦੇ ਪਰਨਾਲੇ ਵਹਿ ਤੁਰੇ। ਲੜਾਈ ਕਰਨ ਵਾਲੇ ਰਾਕਸ਼ ਹੜ ਹੜ ਕਰਦੇ ਉੱਠੇ ਤੇ ਲੜਾਈ ਲਈ ਫਿਰ ਤਿਆਰ ਹੋ ਗਏ।੩੮।

## ਪਉੜੀ ੩੯

ਧਗਾ ਸੰਗਲੀਆਲੀ, ਸੰਘਰ ਵਾਇਆ॥
ਬਰਛੀ ਬੰਬਲੀਆਲੀ, ਸੂਰੇ ਸੰਘਰੇ॥
ਭੇੜਿ ਮਚਿਆ ਬੀਰਾਲੀ, ਦੁਰਗਾ ਦਾਨਵੀਂ॥
ਮਾਰ ਮਚੀ ਮੁਹਰਾਲੀ, ਅੰਦਰਿ ਖੇਤ ਦੈ॥
ਜਣ ਨਟ ਲੱਥੇ ਛਾਲੀ, ਢੋਲਿ ਬਜਾਇਕੈ॥
ਲੋਹੂ ਫਾਥੀ ਜਾਲੀ, ਲੋਥੀ ਜਮਧੜੀ॥
ਘਣ ਵਿਚਿ ਜਿਉ ਛੰਛਾਲੀ, ਤੇਗਾਂ ਹੱਸੀਆ॥
ਘੁੱਮਰਆਰਿ ਸਿਆਲੀ, ਬਣੀਆਂ ਕੇਜਮਾਂ॥੩੯॥

ਪਦ ਅਰਥ-ਧਗਾ-ਧੌਂਸਾ। ਸੰਘਰ-ਸੰਗਰਾਮ। ਵਾਇਆ-ਵਜਾਇਆ। ਬੰਬਲੀਆਲੀ-ਚਮਕ ਵਾਲੀ। ਬੀਰਾਲੀ-ਲੜੇ। ਦਾਨਵੀ-ਬੀਰਾਂ ਵਾਲੀ। ਮੁਹਰਾਲੀ-ਵੱਡੀ ਮਾਰ। ਛੰਛਾਲੀ-ਬਿੱਜਲੀ। ਘੁੱਮਰਆਰਿ-ਘੁੰਮਣ ਵਾਲੇ ਸੂਰਮੇ. ਕੇਜਮਾਂ-ਤਲਵਾਰਾਂ।

ਅਰਥ-ਸੰਗਰਾਮ ਰਚਾਉਣ ਲਈ ਦੂਹਰੀਆਂ ਸੰਗਲੀਆਂ ਵਾਲਾ ਧੌਂਸਾ ਵਜਾਇਆ ਗਿਆ। ਚਮਕੀਲੀਆਂ ਬਰਛੀਆਂ ਲੈ ਕੇ ਸੂਰਮੇ (ਆਪਸ ਵਿਚ) ਲੜੇ। ਦੈਂਤਾਂ ਤੇ ਦੁਰਗਾ ਦੀਆਂ ਫੌਜਾਂ ਨੇ ਬੜੀ ਬਹਾਦਰੀ ਨਾਲ ਜੁੱਧ ਕੀਤਾ। ਰਣ ਵਿਚ ਵੱਡੀ ਮਾਰ ਮਚੀ ਹੋਈ ਸੀ। (ਇਉਂ ਜਾਪਦਾ ਸੀ) ਜਿਵੇਂ ਨਟ ਛਾਲਾਂ ਮਾਰਦੇ ਢੋਲ ਵੱਜਾ ਕੇ ਆਏ ਹੋਏ ਸਨ। ਲੋਥਾਂ ਦੇ ਢੇਰ ਲੱਗੇ ਹੋਏ ਸਨ ਤੇ ਇਉਂ ਤੜਫ ਰਹੇ ਸਨ ਜਿਵੇਂ ਜਾਲ ਵਿਚ ਲਹੂ ਭਿੱਜੀ ਮਛੀ ਤੜਫਦੀ ਹੈ। ਬੱਦਲਾਂ ਵਿਚੋਂ ਜਿਵੇਂ ਬਿੱਜਲੀ ਚਮਕਦੀ ਹੈ, ਇਉਂ ਤੇਗਾਂ ਚਮਕ ਰਹੀਆਂ ਸਨ। ਬਹਾਦਰ ਫੌਜਾਂ ਦੀਆਂ ਤਲਵਾਰਾਂ ਨਾਲ ਇਕ ਬੜੀ ਆਵਾਜ਼ ਉਠ ਰਹੀ ਸੀ।੩੯।

## ਪਉੜੀ ੪੦

ਧਗਾ ਸੂਲਿ ਬਜਾਈਆ, ਦਲਾਂ ਮੁਕਾਬਲਾ॥
ਧੂਹਿ ਮਿਆਨੋ ਲਈਆ, ਜੁਆਨੀ ਸੂਰਮੀ॥
ਸ੍ਰਣਵਤਬੀਜ ਬਧਾਈਆਂ, ਅਗਣਤ ਸੂਰਤਾਂ॥
ਦੁਰਗਾ ਸਉਹੇ ਆਈਆਂ, ਰੋਹ ਬਢਾਇਕੈ॥

ਸਭਨੀ ਆਮ ਵਗਾਈਆਂ, ਤੇਗਾਂ ਧੂਹਿ ਕੈ॥
ਦੁਰਗਾ ਸਭ ਬਚਾਈਆਂ, ਢਾਲ ਸੰਭਾਲ ਕੈ॥
ਦੇਵੀ ਆਪਿ ਚਲਾਈਆਂ, ਤਕਿ ਤਕਿ ਦਾਨਵੀ॥
ਲੋਹੂ ਨਾਲਿ ਡੁਬਾਈਆਂ, ਤੇਗਾ ਨੰਗੀਆ॥
ਸਾਰਸੁਤੀ ਜਣੁ ਨਾਈਆਂ, ਮਿਲਕੈ ਦੇਵੀਆਂ॥
ਸਭੇ ਮਾਰ ਗਿਰਾਈਆਂ, ਅੰਦਰਿ ਖੇਤ ਦੈ॥
ਤਿਦੂੰ ਫੇਰਿ ਸਵਾਈਆ, ਹੋਈਆ ਸੂਰਤਾ॥੪੦॥

ਪਦ ਅਰਥ-ਸੂਲਿ-ਤੂਤਨੀ। ਸਾਰਸੁਤੀ-ਨਦੀ ਦਾ ਨਾਂ। ਜਣੁ ਨਾਈਆਂ-ਜਿਵੇਂ ਨਹਾ ਕੇ ਭਾਵ ਇਸ਼ਨਾਨ ਕਰਕੇ ਆਈਆਂ ਹੋਣ।

ਅਰਥ-ਧੌਂਸੇ ਤੇ ਤੂਤੀਆਂ ਵਜਾਈਆਂ ਗਈਆਂ, ਫੌਜਾਂ ਦਾ ਮੁਕਾਬਲਾ ਸ਼ੁਰੂ ਹੋ ਗਿਆ। ਜੁਆਨ ਸੂਰਮਿਆਂ ਨੇ ਕਿਰਪਾਨਾਂ ਕੱਢ ਲਈਆਂ। ਸ੍ਰਣਵਤ ਬੀਜ ਨੇ ਆਪਣੀ ਅਨਗਿਣਤ ਸ਼ਕਲਾਂ ਵਧਾ ਲਈਆਂ। ਦੁਰਗਾ ਦੇ ਸਾਹਮਣੇ (ਫੌਜਾਂ) ਗੁੱਸੇ ਵਿੱਚ ਭਰੀਆਂ ਹੋਈਆਂ ਆਈਆਂ। ਸਾਰਿਆਂ ਨੇ ਆ ਕੇ ਤਲਵਾਰਾਂ ਚਲਾਈਆਂ ਪਰ ਦੁਰਗਾ ਨੇ ਆਪਣੀ ਢਾਲ ਨੂੰ ਸੰਭਾਲ ਕੇ ਸਭ ਤਲਵਾਰਾਂ ਦੇ ਵਾਰਾਂ ਨੂੰ ਬਚਾ ਲਿਆ। ਹੁਣ ਦੁਰਗਾ ਦੀ ਵਾਰੀ ਆਈ। ਦੁਰਗਾ ਨੇ ਵੇਖਕੇ (ਦੈਂਤਾਂ) ਤੇ ਕਿਰਪਾਨਾਂ ਚਲਾਈਆਂ ਨੰਗੀਆਂ ਤਲਵਾਰਾਂ ਨੂੰ ਲਹੂ ਵਿਚ ਰੰਗ ਲਿਆ। ਇਉਂ ਜਾਪਦਾ ਸੀ ਜਿਵੇਂ ਸਾਰੁਸਤੀ ਨਦੀ ਤੇ ਦੇਵੀਆਂ ਇਸ਼ਨਾਨ ਕਰਕੇ ਆਈਆਂ ਹੋਣ। (ਦੁਰਗਾ ਨੇ) ਸਭ ਸੂਰਤਾਂ ਰਣ ਵਿਚ ਮਾਰ ਮੁਕਾ ਦਿੱਤੀਆਂ ਪਰ ਅਸਚਰਜਤਾ ਵਾਲੀ ਗੱਲ ਇਹ ਹੋਈ ਕਿ ਉਹ ਸੂਰਤਾਂ ਪਹਿਲੇ ਨਾਲੋਂ ਸਵਾਈਆਂ ਹੋ ਗਈਆਂ।੪੦।

## ਪਉੜੀ ੪੧

ਸੂਰੀ ਸੰਘਰਿ ਰਚਿਆ, ਢੋਲ ਸੰਖ ਨਗਾਰੇ ਵਾਇਕੈ॥
ਚੰਡ ਚਿਤਾਰੀ ਕਾਲਕਾ, ਮਨ ਬਹਲਾ ਰੋਸ ਬਢਾਇਕੈ॥
ਨਿਕਲੀ ਮਥਾ ਫੋੜਿ ਕੈ, ਜਣ ਫਤੇ ਨੀਸਾਣ ਬਜਾਇਕੈ॥
ਜਾਗ ਸੁ ਜੰਮੀ ਜੁੱਧ ਨੂੰ, ਜਰਵਾਣਾ ਜਣ ਮਰੜਾਇਕੈ॥
ਦਲ ਵਿਚਿ ਘੇਰਾ ਘੱਤਿਆ, ਜਣ ਸੀਹ ਤੁਰਿਆ ਗਣਿਣਾਇਕੈ॥
ਆਪ ਵਿਸੂਲਾ ਹੋਇਆ ਤਿਹੁ ਲੋਕਾ ਤੇ ਖੁਨਸਾਇਕੈ॥
ਰੋਹ ਸਿਧਾਈਆਂ ਚਕ੍ਰਪਾਨ ਕਰਿ ਨਿੰਦਾ ਖੜਗ ਉਠਾਇਕੈ॥
ਅਗੈ ਰਾਕਸ ਬੈਠੇ ਰੋਹਲੇ, ਤੀਰੀ ਤੇਗੀ ਛਹਬਰ ਲਾਇਕੈ॥
ਪਕੜ ਪਛਾੜੇ ਰਾਕਸਾਂ ਦਲ ਦੈਤਾ ਅੰਦਰਿ ਜਾਇਕੈ॥
ਬਹੁ ਕੇਸੀ ਪਕੜਿ ਪਛਾੜਿਅਨਿ ਤਿਨ ਅੰਦਰਿ ਧੂਮ ਰਚਾਇਕੈ॥
ਬਡੇ ਬਡੇ ਚੁਣ ਸੂਰਮੇ, ਗਹਿ ਕੋਟੀ ਦਏ ਚਲਾਇਕੈ॥
ਰਣ ਕਾਲੀ ਗੁੱਸਾ ਖਾਇਕੈ॥੪੧॥

ਪਦ ਅਰਥ-ਸੂਰੀ-ਸੂਰਿਆਂ ਨੇ। ਚਿਤਾਰੀ-ਯਾਦ ਕੀਤਾ। ਜਣ-ਮਾਨੋਂ, ਜਿਵੇਂ। ਜਰਵਾਣਾ-ਝੋਟਾ। ਮਰੜਾਇਕੈ-ਅਰੜਾ ਕੇ। ਗਣਿਣਾਇਕੈ-ਗੜ ਗੜ ਕਰਕੇ। ਵਿਸੂਲਾ-

ਕਰੋਧਵਾਨ। ਖੁਨਸਾਇਕੈ-ਖੁਣਸ ਖਾ ਕੇ। ਚਕ੍ਰ-ਗੋਲ ਚਕਰ ਪਹਿਨ ਕੇ। ਧੂਮ-ਸ਼ੋਰ।

ਅਰਥ-ਸੂਰਿਆਂ ਨੇ ਢੋਲ ਸੰਖ, ਨਗਾਰੇ ਵਜਾ ਕੇ ਸੰਗਰਾਮ ਰਚ ਦਿੱਤਾ। ਦੁਰਗਾ ਨੇ ਮਨ ਵਿਚ ਬਹੁਤ ਕਰੋਧ ਵਧਾ; ਕੇ ਕਾਲਕਾ (ਦੇਵੀ) ਨੂੰ ਯਾਦ ਕੀਤਾ। ਉਹ ਦੇਵੀ ਮੱਥਾ ਪਾੜ ਕੇ ਇਉਂ ਨਿਕਲੀ ਜਿਵੇਂ ਕੋਈ ਫਤਿਹ ਦੇ ਝੰਡੇ ਤੇ ਵਾਜੇ ਵੱਜਾ ਕੇ ਨਿਕਲਦਾ ਹੈ। ਕਾਲਕਾ ਜੁੱਧ ਵਿਚ ਇਉਂ ਅਰੜਾਈ ਜਿਵੇਂ ਕਿ ਉਹ ਜੁੱਧ ਕਰਨ ਲਈ ਹੀ ਜੰਮੀ ਸੀ। ਫੌਜ ਨੂੰ ਘੇਰਾ ਪਾ ਲਿਆ ਜਿਵੇਂ ਕੋਈ ਸ਼ੇਰ ਗੜ ਗੜ ਕਰਕੇ ਬੁੱਕਦਾ ਹੈ, ਇਉਂ ਗਰੜਾਈ। (ਇਉਂ ਪਰਤੀਤ ਹੁੰਦਾ ਸੀ ਜਿਵੇਂ ਪਰਮਾਤਮਾ) ਆਪ ਕਰੋਧਵਾਨ ਹੋ ਕੇ, ਖੁਣਸ ਖਾ ਕੇ ਤਿੰਨਾਂ ਲੋਕਾਂ ਤੇ ਚੜ੍ਹਿਆ ਹੈ। ਫੌਜਾਂ ਗੁਸੇ ਵਿੱਚ ਆ ਕੇ ਚੱਕਰ ਤੇ ਕਿਰਪਾਨਾਂ ਹੱਥ ਵਿਚ ਫੜ ਕੇ, ਖੜਗ ਲੈ ਕੇ ਅੱਗੇ ਵਧੀਆਂ। ਅਗੇ ਰਾਕਸ਼ ਵੀ ਰੋਹ ਵਿਚ ਭਰੇ ਬੈਠੇ ਸਨ ਉਨ੍ਹਾਂ ਵੀ ਤੀਰਾਂ ਤੇ ਤਲਵਾਰਾਂ ਦੀ ਖ਼ੂਬ ਵਰਖਾ ਕੀਤੀ। ਦੇਵੀ ਨੇ ਦੈਂਤਾਂ ਦੀ ਫੌਜ ਵਿਚ ਜਾ ਕੇ ਰਾਕਸ਼ਾਂ ਨੂੰ ਪਛਾੜ ਦਿੱਤਾ। ਬਹੁਤਿਆਂ ਨੂੰ ਕੇਸਾਂ ਤੋਂ ਫੜ ਕੇ ਮਾਰਿਆ ਉਨ੍ਹਾਂ ਅੰਦਰ ਖ਼ੂਬ ਰੌਲਾ ਪਾਇਆ। ਵੱਡੇ ਵੱਡੇ ਸੂਰਮਿਆਂ ਨੂੰ ਚੜ੍ਹ ਚੜ੍ਹ ਕੇ ਕਰੋੜਾਂ ਦੀ ਗਿਣਤੀ ਵਿੱਚ ਪਛਾੜ ਦਿੱਤਾ। ਕਾਲੀ ਦੇਵੀ ਨੇ ਗੁੱਸਾ ਖਾ ਕੇ (ਇਸ ਤਰ੍ਹਾਂ ਯੁੱਧ ਕੀਤਾ)।੪੧।

## ਪਉੜੀ ੪੨

**ਦੁਹਾ ਕੰਧਾਰਾ ਮੁਹਿ ਜੁੜੇ, ਅਣੀਆਰਾਂ ਚੋਈਆਂ ॥**
**ਧੂਹਿ ਕਿਰਪਾਣਾ ਤਿੱਖੀਆ, ਨਾਲਿ ਲੋਹੂ ਧੋਈਆਂ ॥**
**ਹੂਰਾਂ ਸ੍ਰਣਵਤ ਬੀਜ ਨੂ, ਘਤਿ ਘੇਰਿ ਖਲੋਈਆਂ ॥**
**ਲਾੜਾ ਦੇਖਣ ਲਾੜੀਆਂ ਚਉਗਿਰਦੈ ਹੋਈਆਂ ॥੪੨॥**

ਪਦ ਅਰਥ-ਅਣੀਆਰਾਂ-ਤੇਜ਼ ਧਾਰ ਵਾਲੀਆਂ ਤਲਵਾਰਾਂ। ਹੂਰਾਂ-ਸੁੰਦਰੀਆਂ (ਭਾਵ ਤਲਵਾਰਾਂ।

ਅਰਥ-ਦੋਹਾਂ ਫੌਜਾਂ ਦਾ ਮੁਕਾਬਲਾ ਹੋਇਆ। ਹਥਿਆਰਾਂ ਵਿਚੋਂ ਲਹੂ ਦੀਆਂ ਲਾੜੀਆਂ ਧਾਰਾਂ ਚੋਈਆਂ। (ਦੇਵੀ ਨੇ) ਤੇਜ ਕਿਰਪਾਨਾਂ ਕੱਢੀਆਂ, (ਅਤੇ ਵੈਰੀਆਂ ਦੇ) ਲਹੂ ਨਾਲ ਧੋਤੀਆਂ ਗਈਆਂ। ਹੂਰਾਂ ਵਰਗੀਆਂ (ਸੁੰਦਰ ਤੇ ਚਮਕੀਲੀਆਂ) ਤਲਵਾਰਾਂ ਨੇ ਸ੍ਰਣਵਤ ਬੀਜ ਨੂੰ ਘੇਰਾ ਪਾ ਲਿਆ (ਉਹ ਘੇਰਾ ਇਸ ਤਰ੍ਹਾਂ ਸੀ ਜਿਵੇਂ) ਲਾੜਾ ਵੇਖਣ ਲਈ ਲਾੜੀਆਂ ਚਉ-ਗਿਰਦੇ ਇਕੱਠੀਆਂ ਹੋਈਆਂ ਹੋਣ।੪੨।

## ਪਉੜੀ ੪੩

**ਚੋਬੀ ਧਉਸਾ ਪਾਈਆਂ, ਦਲਾਂ ਮੁਕਾਬਲਾ ॥**
**ਦਸਤੀ ਧੂਹ ਨਚਾਈਆਂ, ਤੇਗਾਂ ਨੰਗੀਆਂ ॥**
**ਸੂਰਿਆਂ ਦੇ ਤਨ ਲਾਈਆਂ, ਗੋਸਤ ਗਿੱਧੀਆਂ ॥**
**ਬਿਧੱਣ ਰਾਤੀ ਆਈਆਂ, ਮਰਦਾਂ ਘੋੜਿਆਂ ॥**
**ਜੋਗਣੀਆਂ ਮਿਲਿ ਧਾਈਆਂ, ਲੋਹੂ ਭੱਖਣਾ ॥**
**ਫਉਜਾਂ ਮਾਰ ਹਟਾਈਆਂ, ਦੇਵਾ ਦਾਨਵਾ ॥**
**ਭਜਦੀ ਕਥਾ ਸੁਣਾਈਆਂ, ਰਾਜੇ ਸੁੰਭ ਥੈ ॥**
**ਭੁਈ ਨ ਪਉਣੈ ਪਾਈਆਂ, ਬੂੰਦਾ ਰਕਤ ਦੀਆ ॥**
**ਕਾਲੀ ਖੇਤ ਖਪਾਈਆਂ, ਸਭੇ ਸੂਰਤਾ ॥**

ਬਹੁਤੀ ਸਿਰੀ ਬਿਹਾਈਆਂ, ਘੜੀਆਂ ਕਾਲ ਕੀਆਂ ॥
ਜਾਣਿ ਨਾ ਜਾਏ ਮਾਈਆਂ, ਜੂਝੇ ਸੂਰਮੇ ॥੪੩॥

ਪਦ ਅਰਥ-ਗੋਸ਼ਤ ਗਿਧੀਆਂ-ਮਾਸ ਨਾਲ ਲਿਬੇੜੀਆਂ ਹੋਈਆਂ। ਵਿਧਣ ਰਾਤੀ-ਰਾਤ ਨੂੰ ਔਖੀਆਂ ਘੜੀਆਂ। ਭੂਈ-ਧਰਤੀ ਤੇ। ਰਕਤ-ਲਹੂ।

ਅਰਥ-ਧੌਂਸਿਆਂ ਤੇ ਚੋਬਾਂ ਵੱਜੀਆਂ, ਫੌਜਾਂ ਦਾ ਮੁਕਾਬਲਾ ਸ਼ੁਰੂ ਹੋਇਆ। ਹੱਥਾਂ ਵਿਚ ਨੰਗੀਆਂ ਤਲਵਾਰਾਂ ਨੂੰ ਨਚਾਇਆ ਗਿਆ। ਮਾਸ ਖਾਣੀਆਂ ਤਲਵਾਰਾਂ ਸੂਰਮਿਆਂ ਦਿਆਂ ਸਰੀਰਾਂ ਨੂੰ ਮਾਰੀਆਂ। ਜੁਆਨਾਂ ਅਤੇ ਘੋੜਿਆਂ ਤੇ ਰਾਤ ਨੂੰ ਔਖੀਆਂ ਘੜੀਆਂ ਆਈਆਂ। ਜੋਗਣਾ ਇਕੱਠੀਆਂ ਹੋ ਕੇ ਲਹੂ ਪੀਣ ਲਈ ਆਈਆਂ। ਦੇਵਤਿਆਂ ਨੇ ਦੈਂਤਾਂ ਦੀਆਂ ਫੌਜਾਂ ਮਾਰ ਕੇ ਪਿੱਛੇ ਹਟਾ ਦਿੱਤੀਆਂ। ਭੱਜਣ ਵਾਲਿਆਂ ਨੇ ਰਾਜਾ ਸੁੰਭ ਨੂੰ ਸਾਰਾ ਹਾਲ ਸੁਣਾਇਆ ਕਿ (ਸ੍ਰਣਵਤ ਬੀਜ) ਦੇ ਲਹੂ ਦਾ ਕਤਰਾ ਵੀ ਧਰਤੀ ਤੇ ਨਹੀਂ ਡਿੱਗਣ ਦਿੱਤਾ। ਕਾਲੀ (ਦੇਵੀ) ਨੇ ਰਣ ਵਿਚ ਸਭ ਸੂਰਤਾਂ ਨੂੰ ਨਾਸ਼ ਕਰ ਦਿੱਤਾ। ਮੌਤ ਦੀਆਂ ਔਖੀਆਂ ਘੜੀਆਂ ਬਹੁਤੇ ਸਿਰਾਂ ਤੇ ਆਈਆਂ। ਸੂਰਮੇ (ਰਣ ਵਿਚ) ਇਉਂ ਜੂਝੇ ਜਿਵੇਂ ਕਿ ਉਹਨਾਂ ਨੂੰ ਕਿਸੇ ਮਾਂ ਨੇ ਜਨਮ ਹੀ ਨਹੀਂ ਦਿੱਤਾ ਹੁੰਦਾ।੪੩।

### ਪਉੜੀ ੪੪

ਸੁੰਭ ਸੁਣੀ ਕਰਹਾਲੀ, ਸ੍ਰਣਵਤਬੀਜ ਦੀ॥
ਰਣ ਵਿਚਿ ਕਿਨੈ ਨ ਝਾਲੀ, ਦੁਰਗਾ ਆਵਦੀ॥
ਬਹੁਤੇ ਬੀਰ ਜਟਾਲੀ, ਉਠੇ ਆਖ ਕੈ॥
ਚੋਟਾ ਪਾਨ ਤਬਾਲੀ, ਜਾਸਨ ਜੁਧ ਨੂ॥
ਥਰਿ ਥਰਿ ਪ੍ਰਿਥਮੀ ਚਾਲੀ, ਦਲਾ ਚੜੰਦਿਆ॥
ਨਾਉ ਜਿਵੇ ਹੈ ਹਾਲੀ, ਸਹ ਦਰੀਆਉ ਵਿਚਿ॥
ਧੂੜਿ ਉਤਾਹਾਂ ਘਾਲੀ, ਛੜੀ ਤੁਰੰਗਮਾਂ॥
ਜਾਣਿ ਪੁਕਾਰੂ ਚਾਲੀ, ਧ੍ਰਤੀ ਇੰਦ੍ਰ ਥੈ॥੪੪॥

ਪਦ ਅਰਥ-ਕਰਹਾਲੀ-ਵਿਰਲਾਪ ਦੀ ਆਵਾਜ਼। ਨਾਉ-ਬੇੜੀ। ਦਰੀਆਉ-ਸਮੁੰਦਰ। ਛੜੀ-ਚੜ੍ਹੀ, ਛਡੀ। ਤੁਰੰਗਮਾਂ-ਘੋੜਿਆਂ ਦੀਆਂ ਸੁੰਮਾ ਨਾਲ।

ਅਰਥ-ਰਾਜਾ ਸੁੰਭ ਨੇ ਸ੍ਰਣਵਤ ਬੀਜ ਦੇ (ਮਰਨ ਦੀ ਦੁਖ ਭਰੀ ਕਹਾਣੀ ਸੁਣੀ)। (ਇਹ ਵੀ ਸੁਣਿਆ ਕਿ) ਰਣ ਖੇਤਰ ਵਿਚ ਦੁਰਗਾ ਦੇ ਵਾਰ ਨੂੰ ਕਿਸੇ (ਸੂਰਮੇ) ਨੇ ਵੀ ਨਹੀਂ ਝਲਿਆ। ਬਹੁਤ ਸਾਰੇ ਜਟਾਂ ਵਾਲੇ ਰਾਕਸ਼ ਲਗਾਤਾਰ ਜੁੱਧ ਕਰਨ ਲਈ ਉੱਠੇ। ਤਬਲਚੀਆਂ ਨੇ ਧੌਂਸਿਆਂ ਤੇ ਚੋਟਾਂ ਲਾਈਆਂ। ਫੌਜਾਂ ਦੀ ਚੜ੍ਹਾਈ ਨਾਲ ਧਰਤੀ ਥਰ ਥਰ ਕੰਬੀ। (ਇਉਂ ਜਾਪਦਾ ਸੀ) ਜਿਵੇਂ ਕੋਈ ਬੇੜੀ ਲਹੂ ਦਰਿਆ ਵਿਚ ਹਿਲ ਰਹੀ ਹੋਵੇ। ਘੋੜਿਆਂ ਦੇ ਸੁੰਮਾਂ ਨਾਲ ਉੱਡੀ ਮਿੱਟੀ ਆਕਾਸ਼ ਵਲ ਚੜ੍ਹੀ। (ਇਤਨੀ ਭਾਰੀ ਫੌਜ ਚੜ੍ਹੀ ਮਾਨੋ) ਧਰਤੀ ਵੀ ਦੁਖਿਆਰਨ ਬਣ ਕੇ ਇੰਦਰ ਪਾਸ ਪੁਕਾਰ ਕਰਨ ਲਈ ਚਲ ਪਈ ਹੈ।੪੪।

### ਪਉੜੀ ੪੫

ਆਹਰਿ ਮਿਲਿਆ ਆਹਰੀਆਂ ਸੈਣ ਸੂਰਿਆਂ ਸਾਜੀ॥
ਚਲੇ ਸਉਹੇ ਦੁਰਗਸਾਹ ਜਣ ਕਾਬੈ ਹਾਜੀ॥
ਤੀਰੀ ਤੇਗੀ ਜਮਧੜੀ ਰਣ ਵੰਡੀ ਭਾਜੀ॥

ਇਕ ਘਾਇਲ ਘੂਮਨ ਸੂਰਮੇ ਜਣ ਮਕਤਬ ਕਾਜੀ॥
ਇਕ ਬੀਰ ਪਰੋਤੇ ਬਰਛੀਏ ਜਿਉ ਝੁਕ ਪਉਨ ਨਿਵਾਜੀ॥
ਇਕ ਦੁਰਗਾ ਸਉਹੇ ਖੁਨਸੁਕੈ ਖੁਨਸਾਇਨ ਤਾਜੀ॥
ਇਕ ਧਾਵਨ ਦੁਰਗਾ ਸਾਮਣੇ ਜਿਉ ਭੁਖਿਆਏ ਪਾਜੀ॥
ਕਦੇ ਨ ਰੱਜੇ ਜੁਝ ਤੇ ਰਜ ਹੋਏ ਰਾਜੀ॥੪੫॥

ਪਦ ਅਰਥ-ਜਮਧੜੀ–ਧੌਂਸੇ। ਮਕਤਬ–ਮਦਰਸਾ। ਤਾਜੀ–ਘੋੜੇ। ਭੁਖਿਆਏ–ਭੁਖਿਆਂ ਵਾਂਗ। ਪਾਜੀ–ਕਮੀਨੇ।

ਅਰਥ-ਜੋਧਿਆਂ ਨੂੰ ਭੋਜਨ ਕਰਨ ਦਾ ਉਦਮ ਮਿਲਿਆ, ਸੂਰਿਆਂ ਦੀ ਫੌਜ ਤਿਆਰ ਕੀਤੀ। (ਫੌਜੀ ਸਿਪਾਹੀ) ਦੁਰਗਾ ਸਾਹਮਣੇ ਇਉਂ ਚੱਲੇ ਜਿਵੇਂ ਕੋਈ ਹਾਜੀਆਂ ਦਾ ਟੋਲਾ (ਕਾਬੇ ਦੀ ਜ਼ਿਆਰਤ ਲਈ) ਜਾਂਦਾ ਹੈ। ਉਥੇ ਤੀਰਾਂ ਤਲਵਾਰਾਂ ਅਤੇ ਧੌਂਸਿਆਂ ਦੀ ਭਾਜੀ ਵੰਡੀ ਗਈ। ਕਈ ਫੱਟੜ ਸੂਰਮੇ ਇਉਂ ਘੁੰਮਦੇ ਸਨ ਜਿਵੇਂ ਮਦਰਸੇ (ਪਾਠਸ਼ਾਲਾ) ਵਿਚ ਕਾਜੀ ਘੁੰਮਦਾ ਹੋਵੇ। ਕਈ ਬੀਰ ਬਰਛੀਆਂ ਵਿਚ ਪਰੋਤੇ ਹੋਏ ਇਉਂ ਦਿਸਦੇ ਸਨ ਜਿਵੇਂ ਕੋਈ ਨਿਮਾਜ਼ੀ ਝੁੱਕ ਕੇ ਸਿੱਜਦੇ ਕਰ ਰਹੇ ਹੋਣ। ਕਈ ਖੁਣਸ ਖਾ ਕੇ ਦੁਰਗਾ ਦੇ ਸਾਹਮਣੇ ਆਪਣੇ ਘੋੜੇ ਹਿਣਕਾਉਂਦੇ ਸਨ। ਕਈ ਭੁੱਖੇ ਪਾਜੀਆਂ ਦੀ ਤਰ੍ਹਾਂ ਦੁਰਗਾ ਦੇ ਸਾਹਮਣੇ ਆਪਣੇ ਘੋੜੇ ਹਿਣਕਾਉਂਦੇ ਸਨ। ਕਈ ਭੁੱਖੇ ਪਾਜੀਆਂ ਦੀ ਤਰ੍ਹਾਂ ਦੁਰਗਾ ਦੇ ਸਾਹਮਣੇ ਆਉਂਦੇ ਸਨ। ਜਿਹੜੇ (ਦੈਂਤ) ਕਦੇ ਵੀ ਜੁੱਧ ਤੋਂ ਨਹੀਂ ਸਨ ਰੱਜਦੇ ਅੱਜ ਉਹ ਰੱਜ ਗਏ।੪੫।

## ਪਉੜੀ ੪੬

ਬੱਜੇ ਸੰਗਲੀਆਲੇ ਸੰਘਰ ਡੋਹਰੇ॥
ਡਹੇ ਜੁ ਖੇਤ ਜਟਾਲੇ ਹਾਠਾ ਜੋੜਿਕੈ॥
ਨੇਜੇ ਬੰਬਲੀਆਲੇ ਦਿੱਸਨ ਓਰੜੇ॥
ਚੱਲੇ ਜਾਣ ਜਟਾਲੇ ਨਾਵਣ ਗੰਗ ਨੂੰ॥੪੬॥

ਪਦ ਅਰਥ-ਡਹੇ–ਡਟ ਗਏ। ਹਾਟਾਂ–ਫੌਜਾਂ। ਓਰੜੇ–ਉਭਰੇ ਹੋਏ।

ਅਰਥ-ਦੋਹਰੇ ਸੰਗਲੀਆਂ ਵਾਲੇ ਧੌਂਸੇ ਵਜੇ। ਜਟਾਂ ਵਾਲੇ ਜੋਧੇ ਫੌਜਾਂ ਇਕਠੀਆਂ ਕਰਕੇ ਮੈਦਾਨ ਵਿਚ ਲੜਾਈ ਲਈ ਜੁਟ ਗਏ। ਚਮਕੀਲੇ ਨੇਜੇ ਉਭਰੇ ਹੋਏ ਦਿਸਦੇ ਸਨ। (ਇਉਂ ਦਿਸਦੇ ਸਨ ਜਿਵੇਂ) ਜਟਾ ਜੂਟ ਸਾਧੂ ਗੰਗਾ ਮਾਈ ਦੇ ਇਸ਼ਨਾਨ ਨੂੰ ਜਾ ਰਹੇ ਹੋਣ।੪੬।

## ਪਉੜੀ ੪੭

ਦੁਰਗਾ ਅਤੈ ਦਾਨਵੀ, ਸੂਲ ਹੋਈਆ ਕੰਗਾ॥
ਵਾਛੜ ਘੱਤੀ ਸੂਰਿਆਂ ਵਿਚ ਖੇਤ ਖਤੰਗਾ॥
ਧੂਹਿ ਕ੍ਰਿਪਾਣਾ ਤਿੱਖੀਆਂ, ਬਢਿ ਲਾਹਨਿ ਅੰਗਾਂ॥
ਪਹਲਾ ਦਲਾ ਮਿਲੰਦਿਆਂ, ਭੇੜ ਪਇਆ ਨਿਹੰਗਾ॥੪੭॥

ਪਦ ਅਰਥ-ਸੂਲ–ਬਰਛੀਆਂ, ਹਥਿਆਰ। ਕਗਾਂ–ਫੌਜਾਂ। ਵਾਛੜ–ਬੁਛਾੜ। ਖਤੰਗਾਂ–ਤੀਰਾਂ ਦੀ। ਨਿਹੰਗਾਂ–ਜੋਧਿਆਂ।

ਅਰਥ-ਦੁਰਗਾ ਤੇ ਦੈਂਤਾਂ ਦੀਆਂ ਫੌਜਾਂ ਹਥਿਆਰਾਂ ਨਾਲ ਲੜ ਰਹੀਆਂ ਸਨ।

ਸੂਰਿਆਂ ਨੇ ਰਣ-ਖੇਤਰ ਵਿਚ ਤੀਰਾਂ ਦੀ ਬੁਛਾੜ ਕੀਤੀ। ਤੇਜ਼ ਕਿਰਪਾਨਾਂ ਕੱਢੀਆਂ ਹੋਈਆਂ ਸਰੀਰਾਂ ਦੇ ਅੰਗਾਂ ਨੂੰ ਵੱਢ ਰਹੀਆਂ ਸਨ। ਪਹਿਲੇ ਫੌਜਾਂ ਨੂੰ ਮਿਲਦਿਆਂ ਹੀ ਜੋਧਿਆਂ ਦਾ ਭੇੜ ਸ਼ੁਰੂ ਹੋ ਗਿਆ।੪੭।

**ਪਉੜੀ ੪੮**

**ਓਰੜਿ ਫਉਜਾ ਆਈਆ, ਬੀਰ ਚੜੇ ਕੰਧਾਰੀ॥**
**ਸੜਕ ਮਿਆਨੋ ਕਢੀਆ, ਤਿੱਖੀਆਂ ਤਰਵਾਰੀ॥**
**ਕੜਕ ਉਠੇ ਰਣ ਮਚਿਆ, ਵਡੇ ਹੰਕਾਰੀ॥**
**ਸਿਰ ਧੜ ਬਾਹਾਂ ਗਨਲੇ, ਫੁਲ ਜੇਹੇ ਬਾੜੀਂ॥**
**ਜਾਪੇ ਕਟੇ ਬਾਢੀਆਂ, ਰੁਖ ਚੰਦਨਿ ਆਰੀਂ॥੪੮॥**

ਪਦ ਅਰਥ-ਓਰੜ-ਉਲਰ ਕੇ। ਕੰਧਾਂਰੀ-ਫੌਜਾਂ ਉਤੇ। ਸੜਕ-ਬਾਹਰ। ਗੰਨਲੇ-ਟੁੱਟੇ ਹੋਏ। ਬਾੜੀ-ਬਗੀਚਿਆਂ ਵਿਚ। ਬਾਢੀਆਂ-ਤਰਖਾਣਾਂ।

ਅਰਥ-ਫੌਜਾਂ ਨੇ ਇਕ ਦੂਜੇ ਉਤੇ ਉਲਰ ਕੇ ਚੜ੍ਹਾਈ ਕੀਤੀ। ਮਿਆਨਾਂ ਵਿਚੋਂ ਤਿੱਖੀਆਂ ਤਲਵਾਰਾਂ ਬਾਹਰ ਕੱਢੀਆਂ। ਵੱਡੇ ਅਹੰਕਾਰੀ (ਜੋਧੇ) ਗੁੱਸੇ ਵਿੱਚ ਆ ਕੇ ਗਜ ਪਏ, ਜੁੱਧ ਹੋਰ ਤੇਜ਼ ਹੋ ਗਿਆ। ਸਿਰਾਂ, ਧੜਾਂ ਤੇ ਬਾਹਵਾਂ ਦੇ ਇਉਂ ਟੋਟੇ-ਟੋਟੇ ਕੀਤੇ (ਜਿਵੇਂ) ਬਗੀਚਿਆਂ ਵਿਚ ਫੁਲ ਟੁੱਟੇ ਪਏ ਹੁੰਦੇ ਹਨ। (ਨਹੀਂ ਨਹੀਂ ਇਉਂ ਪਤਾ ਲੱਗਦਾ ਸੀ) ਜਿਵੇਂ ਤਰਖਾਣਾਂ ਨੇ ਕਿੱਕਰ ਦੇ ਦਰਖਤ ਆਰੀ (ਕਲਵਤਰੀ) ਨਾਲ ਕੱਟੇ ਹੁੰਦੇ ਹਨ।੪੮।

**ਪਉੜੀ ੪੯**

**ਦੁਹਾ ਕੰਧਾਰਾ ਮੁਹਿ ਜੁੜੇ, ਜਾ ਸੱਟ ਪਈ ਖਰਵਾਰ ਕਉ॥**
**ਤਕ ਤਕ ਕੈਬਰਿ ਦੁਰਗਸਾਹ,**
**ਤਕ ਮਾਰੇ ਭਲੇ ਜੁਝਾਰ ਕੱਉ॥**
**ਪੈਦਲ ਮਾਰੇ ਹਾਥੀਆਂ, ਸੰਗ ਰਥ ਗਿਰੇ ਅਸਵਾਰ ਕੱਉ॥**
**ਸੋਹਨ ਸੰਜਾ ਬਾਗੜਾ, ਜਣੁ ਲਗੇ ਫੁੱਲ ਅਨਾਰ ਕੱਉ॥**
**ਗੁਸੇ ਆਈ ਕਾਲਕਾ, ਹਥਿ ਸਜੇ ਲੈ ਤਰਵਾਰ ਕਉ॥**
**ਏਦੂ ਪਾਰਉ ਓਤ ਪਾਰ, ਹਰਿਨਾਕਸਿ ਕਈ ਹਜਾਰ ਕਉ॥**
**ਜਿਣ ਇੱਕਾ ਰਹੀ ਕੰਧਾਰ ਕਉ॥**
**ਸਦ ਰਹਮਤ ਤੇਰੇ ਵਾਰ ਕੱਉ॥੪੯॥**

ਪਦ ਅਰਥ-ਖਰਵਾਰ-ਧੌਂਸਾ। ਕੈਬਰਿ-ਤੀਰ। ਜੁਝਾਰ-ਸੂਰਮੇ। ਸੰਜਾ-ਸੰਜੋਆ ਤੇਬਾਗੜਾਂ-ਤੀਰ ਦਾ ਦੋ-ਮੂੰਹਾ ਪਿਛਲਾ ਭਾਗ। ਕੰਧਾਰ-ਫੌਜ।

ਅਰਥ-ਜਦੋਂ ਧੌਂਸੇ ਤੇ ਸੱਟ ਵੱਜੀ ਤਾਂ ਦੋਹਾਂ ਫੌਜਾਂ ਦਾ ਮੁਕਾਬਲਾ ਸ਼ੁਰੂ ਹੋ ਗਿਆ। ਦੁਰਗਾ ਨੇ ਵੱਡੇ ਵੱਡੇ ਸੂਰਿਆਂ ਨੂੰ ਤਕ ਤਕ ਕੇ ਤੀਰ ਮਾਰੇ। ਪੈਦਲ ਚਲਣ ਵਾਲੇ ਵੀ ਮਾਰੇ। ਰੱਥਾਂ ਤੇ ਹਾਥੀਆਂ ਤੇ ਚੜ੍ਹੇ ਹੋਏ ਸਵਾਰ ਵੀ ਹੇਠਾਂ ਡਿਗ ਪਏ ਸੰਜੋਆ ਤੇ ਲੱਗੇ ਹੋਏ ਫੁੰਮਣ ਇਉਂ ਜਾਪਦੇ ਸਨ ਜਿਵੇਂ ਅਨਾਰ ਦੇ ਬੂਟੇ ਨੂੰ ਫੁੱਲ ਲੱਗੇ ਹੁੰਦੇ ਹਨ। ਕਾਲਕਾ ਦੇਵੀ ਗੁੱਸੇ ਵਿਚ ਆਈ ਤੇ ਸੱਜੇ ਹੱਥ ਵਿਚ ਤਲਵਾਰ ਫੜੀ। ਇਧਰ ਉਧਰ ਫਿਰ ਰਹੇ ਹਰਨਾਕਸ਼ ਦੈਂਤ ਵਰਗੇ ਹਜ਼ਾਰਾਂ (ਦੈਂਤ) ਮਾਰ ਦਿੱਤੇ। ਇਕੋ ਇਕ (ਕੇਵਲ) ਦੁਰਗਾ ਹੀ ਸਾਰੀ ਫੌਜ ਨੂੰ ਜਿੱਤ ਰਹੀ ਸੀ। ਹੇ ਦੁਰਗਾ! ਤੇਰੇ ਵਾਰ ਨੂੰ ਪਰਮਾਤਮਾ ਦੀ ਬਖਸ਼ਿਸ਼ ਹੈ।੪੯।

## ਪਉੜੀ ੫੦

ਦੁਹਾ ਕੰਧਾਰਾਂ ਮੁਹਿ ਜੁੜੇ, ਸੱਟ ਪਈ ਜਮਧਾਣ ਕਉ
ਤਦ ਖਿੰਗ ਨਸੁੰਭ ਨਚਾਇਆ, ਡਾਲ ਉਪਰਿ ਬਰਗਸਤਾਣ ਕਉ ॥
ਫੜੀ ਬਿਲੰਦ ਮਗਾਇਉਸ, ਫੁਰਮਾਇਸ ਕਰਿ ਮੁਲਤਾਨ ਕਉ ॥
ਗੁਸੇ ਆਈ ਸਾਮਣੇ, ਰਣ ਅੰਦਰਿ ਘਤਨ ਘਾਣ ਕਉ ॥
ਅਗੈ ਤੇਗ ਵਗਾਈ ਦੁਰਗਸਾਹ, ਬਢ ਸੁੰਭਨ ਬਹੀ ਪਲਾਣ ਕਉ ॥
ਰੜਕੀ ਜਾਇਕੈ ਧਰਤ ਕਉ, ਬਢ ਪਾਖਰ ਬੱਢ ਕਿਕਾਣ ਕਉ ॥
ਬੀਰ ਪਲਾਣੋ ਡਿੱਗਿਆ, ਕਰਿ ਸਿਜਦਾ ਸੁੰਭ ਸੁਜਾਣ ਕਉ ॥
ਸਾਬਾਸ, ਸਲੋਣੇ ਖਾਣ ਕਉ ॥
ਸਦਾ ਸਾਬਾਸ, ਤੇਰੇ ਤਾਣ ਕਉ ॥
ਤਾਰੀਫਾਂ, ਪਾਨ ਚਬਾਨ ਕਉ ॥
ਸਦ ਰਹਮਤ, ਕੈਫਾਂ ਖ਼ਾਨ ਕਉ ॥
ਸਦ ਰਹਮਤ, ਤੁਰੇ ਨਚਾਣ ਕਉ ॥੫੦॥

**ਪਦ ਅਰਥ**-ਸਤਾਣ-ਬਲਵਾਲੀ। ਬਿਲੰਦ-ਧਨੁੱਖ। ਵਗਾਈ-ਵਗੀ। ਰੜਕੀ-ਖੁੱਭੀ। ਪਾਖਰ-ਪਲਾਣੇ। ਕਿਕਾਣ-ਘੋੜਿਆਂ ਵਾਲੇ ਰਸਾਲੇ।

**ਅਰਥ**-ਦੋਹਾਂ ਫੌਜਾਂ ਦਾ ਟਾਕਰਾ ਸ਼ੁਰੂ ਹੋ ਗਿਆ। ਜਦੋਂ ਧੌਸੇ ਤੇ ਸੱਟ ਵੱਜੀ। ਫਿਰ ਨਿਸੁੰਭ ਦੈਤ ਨੇ ਆਪਣਾ ਘੋੜਾ ਨਚਾਇਆ ਅਤੇ ਬਲੀ ਫੌਜਾਂ ਉਤੇ ਚੜ੍ਹਿਆ। ਮੁਲਤਾਨ ਤੋਂ ਹੁਕਮ ਦੇ ਕੇ ਮੰਗਾਏ ਧਨੁੱਖ ਨੂੰ ਫੜਿਆ। ਉਧਰ ਚੰਡੀ ਵੀ ਗੁੱਸੇ ਨਾਲ ਭਰੀ ਰਣ-ਭੂਮੀ ਵਿਚ ਲਹੂ ਦੀ ਘਾਣੀ ਕਰਨ ਲਈ ਆਈ। ਦੁਰਗਾ ਨੇ ਅਗਾਂਹ ਵੱਧ ਕੇ ਐਸੀ ਤੇਗ ਚਲਾਈ ਕਿ ਨਿਸੁੰਭ ਨੂੰ ਫੱਟੜ ਕਰਦੀ ਪਲਾਣੇ ਨੂੰ ਜਾ ਵੱਜੀ। ਫਿਰ ਕਈ ਘੋੜਿਆਂ ਨੂੰ ਵੱਢਦੀ ਹੋਈ ਧਰਤੀ ਵਿਚ ਜਾ ਧੱਸੀ। ਨਿਸੁੰਭ ਆਪਣੇ ਸੁੰਭ ਸਰਦਾਰ ਨੂੰ ਸਿਜਦਾ ਕਰਕੇ ਸ਼ਾਬਾਸ ਓਇ ਸੂਰਮੇ ਖ਼ਾਨਾ।

ਤੇਰੇ ਬਲ ਨੂੰ ਸਦਾ ਸ਼ਾਬਾਸ ਹੈ।
ਤੇਰੇ ਪਾਨ (ਪਕੇ ਬੀੜੇ) ਚਬਾਣ ਨੂੰ ਸ਼ਾਬਾਸ ਹੈ।
ਤੇਰੇ ਨਸ਼ੇ ਪੀਣੇ, ਤੈਨੂੰ ਬਖਸ਼ਸ਼ ਹੈ।
ਘੋੜੇ ਨਚਾਣ ਦੀ ਵੀ, ਤੈਨੂੰ ਸਦਾ ਹੀ ਰਹਿਮਤ ਹੈ।੫੦।

## ਪਉੜੀ ੫੧

ਦੁਰਗਾ ਅਤੈ ਦਾਨਵੀ, ਗਹ ਸੰਘਰਿ ਕੱਥੇ ॥
ਓਰੜ ਉੱਠੇ ਸੂਰਮੇ, ਆ ਡਾਹੇ ਮੱਥੇ ॥
ਕਟ ਤੁਫੰਗੀਂ ਕੈਬਰੀ, ਦਲ ਗਾਹਿ ਨਿਕੱਥੇ ॥
ਦੇਖਨਿ ਜੰਗ ਫਰਸਤੇ, ਅਸਮਾਨੋ ਲੱਥੇ ॥੫੧॥

**ਪਦ ਅਰਥ**-ਸੰਘਰਿ-ਨਿਹੱਥੇ। ਕਥੇ-ਪੜ੍ਹਨ ਲਈ। ਤੁਫੰਗੀ-ਤੀਰਾਂ ਨੇ।

**ਅਰਥ**-ਦੁਰਗਾ ਅਤੇ ਦੈਂਤ ਫਿਰ ਲੜਨ ਲੱਗੇ। ਬੜੇ ਬੜੇ ਸੂਰਮੇ ਉਲਰ ਉਲਰ ਕੇ ਲੜਨ ਲਈ ਆਏ। ਤੀਰਾਂ ਤੇ ਤਲਵਾਰਾਂ ਨੇ ਫੌਜਾਂ ਨੂੰ ਕੱਟ ਕੱਟ ਕੇ ਮਾਰ ਦਿੱਤਾ। ਇਸ

ਲੜਾਈ ਨੂੰ ਦੇਵਤੇ ਵੀ ਅਕਾਸ਼ੋਂ ਉੱਤਰ ਕੇ ਧਰਤੀ ਤੇ ਵੇਖਣ ਲਈ ਆਏ (ਭਾਵ ਇਹ ਮਹਾਨ ਜੁੱਧ ਸੀ)।੫੧।

### ਪਉੜੀ ੫੨

ਦੁਹਾਂ ਕੰਧਾਰਾਂ ਮੁਹ ਜੁੜੇ, ਦਲ ਘੁਰੇ ਨਗਾਰੇ॥
ਓਰੜਿ ਆਏ ਸੂਰਮੇ, ਸਿਰਦਾਰ ਰਣਿਆਰੇ॥
ਲੈ ਕੇ ਤੇਗਾਂ ਬਰਛੀਆਂ, ਹਥਿਆਰ ਉਭਾਰੇ॥
ਟੋਪਰ ਪਟੇਲਾ ਪਾਖਰਾਂ, ਗਲਿ ਸੰਜ ਸਵਾਰੇ॥
ਲੈ ਕੇ ਬਰਛੀ ਦੁਰਗਸਾਹ, ਬਹੁ ਦਾਨਵ ਮਾਰੇ॥
ਚੜੇ ਰਥੀਂ ਗਜ ਘੋੜਿਈ, ਮਾਰਿ ਭੁਇ ਤੇ ਡਾਰੇ॥
ਜਾਣ ਹਲਵਾਈ ਸੀਖ ਨਾਲ, ਵਿਨ੍ਹ ਵੜੇ ਉਤਾਰੇ॥੫੨॥

**ਪਦ ਅਰਥ**-ਰਣਿਆਰੇ-ਅਣਖੀਲੇ। ਟੋਪ-ਟੋਪੀਆਂ। ਪਾਖਰਾਂ-ਕਾਠੀਆਂ।

**ਅਰਥ**-ਨਗਾਰੇ ਤੇ ਚੋਟ ਵੱਜੀ ਦੋਹਾਂ ਫੌਜਾਂ ਦੀ ਲੜਾਈ ਸ਼ੁਰੂ ਹੋ ਗਈ। ਅਣਖੀਲੇ ਸਰਦਾਰ ਉਲਰ ਉਲਰ ਕੇ ਆਏ। ਤਲਵਾਰਾਂ ਬਰਛੀਆਂ ਨੂੰ ਫੜ ਕੇ ਉੱਚਾ ਕੀਤਾ। ਟੋਪੀਆਂ, ਪਟੇਲੇ, ਸੰਜੋਆਂ ਤੇ ਕਾਠੀਆਂ ਨੂੰ ਚੰਗੀ ਤਰ੍ਹਾਂ ਸਵਾਰਿਆ (ਸਜਾਇਆ) ਦੁਰਗਾ ਨੇ ਬਹੁਤ ਸਾਰੇ ਦੈਂਤਾਂ ਨੂੰ ਮਾਰਿਆ। ਰੱਥਾਂ, ਹਾਥੀਆਂ ਤੇ ਘੋੜਿਆਂ ਤੇ ਚੜ੍ਹੇ ਹੋਏ ਸੂਰਿਆਂ ਨੂੰ ਧਰਤੀ ਤੇ ਡੇਗ ਦਿੱਤਾ ਗਿਆ। (ਇਹ ਸਾਰਾ ਦ੍ਰਿਸ਼ ਇਉਂ ਦਿਸਦਾ ਸੀ) ਜਿਵੇਂ ਕਿਸੇ ਹਲਵਾਈ ਨੇ ਸੀਖਾਂ ਨਾਲ ਵੜੇ ਪਰੋ ਕੇ ਰਖੇ ਹੋਣ।੫੨।

### ਪਉੜੀ ੫੩

ਦੁਹਾ ਕੰਧਾਰਾ ਮੁਹਿ ਜੁੜੇ, ਨਾਲ ਧਉਸਾ ਭਾਰੀ॥
ਲਈ ਭਗਉਤੀ ਦੁਰਗਸਾਹ, ਵਰਜਾਗਨ ਭਾਰੀ॥
ਲਾਈ ਰਾਜੇ ਸੁੰਭ ਨੋ, ਰਤੁ ਪੀਐ ਪਿਆਰੀ॥
ਸੁੰਭ ਪਲਾਣੋ ਡਿਗਿਆ, ਉਪਮਾ ਬੀਚਾਰੀ॥
ਡੁਬ ਰਤੂ ਨਾਲਹੁ ਨਿਕਲੀ, ਬਰਛੀ ਦੁ ਧਾਰੀ॥
ਜਾਣ ਰਜਾਦੀ ਉਤਰੀ, ਪੈਨ ਸੂਹੀ ਸਾਰੀ॥੫੩॥

**ਪਦ ਅਰਥ**-ਜਾਗਨ-ਵਰਦਾਇਕ। ਉਪਮਾ-ਉਸਤਤਿ।

**ਅਰਥ**-ਦੋਹਾਂ ਫੌਜਾਂ ਦਾ ਟਾਕਰਾ ਹੋਇਆ ਅਤੇ ਭਾਰੀ ਧੌਂਸਾ ਵਜਿਆ। ਦੁਰਗਾ ਨੇ ਵੱਡੀ ਵਰਦਾਇਕ ਤਲਵਾਰ ਹੱਥ ਵਿਚ ਫੜੀ। ਇਹ ਤਲਵਾਰ ਰਾਜੇ ਸੁੰਭ ਨੂੰ ਲਗੀ ਤੇ ਉਸ ਦਾ ਲਹੂ ਪੀਣੀ ਲੱਗੀ। ਸੁੰਭ ਘੋੜੇ ਦੀ ਕਾਠੀ ਤੇ ਡਿੱਗ ਪਿਆ ਤੇ ਦੇਵੀ ਦੀ ਉਸਤਤੀ ਹੋਈ। ਲਹੂ ਨਾਲ ਲਿਬੜੀ ਹੋਈ ਦੁਧਾਰੀ ਬਰਛੀ ਬਾਹਰ ਨਿਕਲੀ। ਇਉਂ ਪਤਾ ਲਗਦਾ ਸੀ ਜਿਵੇਂ ਕੋਈ ਸ਼ਹਿਜ਼ਾਦੀ ਲਾਲ ਰੰਗ ਦੀ ਸਾੜ੍ਹੀ ਪਹਿਨ ਕੇ (ਮਹਿਲ ਤੋਂ) ਬਾਹਰ ਨਿਕਲੀ ਹੈ।੫੩।

### ਪਉੜੀ ੫੪

ਦੁਰਗਾ ਅਤੈ ਦਾਨਵੀ, ਭੇੜ ਪਇਆ ਸਬਾਹੀ॥
ਸਸਤ੍ਰ ਪਜੂਤੇ ਦੁਰਗਸਾਹ, ਗਹ ਸਭਨੀ ਬਾਹੀ॥
ਸੁੰਭ ਨਿਸੁੰਭ ਸੰਘਾਰਿਆ, ਵਥ ਜੇਹੇ ਸਾਹੀ॥

ਫਉਜਾ ਰਾਕਸਿ ਆਰੀਆਂ, ਦੇਖ ਰੋਵਨਿ ਧਾਹੀ॥
ਮੁਹਿ ਕੁੜੁਚੇ ਘਾਹ ਦੇ, ਛਡ ਘੋੜੇ ਰਾਹੀ॥
ਭਜਦੇ ਹੋਏ ਮਾਰੀਅਨ, ਮੁੜ ਝਾਕਨ ਨਾਹੀ॥੫੪॥

**ਪਦ ਅਰਥ**-ਸਬਾਹੀ-ਸਵੇਰੇ। ਪਜੂਤੇ-ਪਕੜੇ, ਫੜੇ। ਸਾਹੀ-ਮਾਲਕ, ਪਾਤਸ਼ਾਹ। ਧਾਹੀ-ਧਾਹਾਂ। ਕੁੜੁਚੇ-ਗੁੱਛੇ। ਭਜਦੇ-ਭਜਾਏ ਹੋਏ। ਨਾਹੀਂ-ਤਕਦੇ ਨਹੀਂ।

**ਅਰਥ**-ਸਵੇਰੇ ਹੀ ਦੁਰਗਾ ਅਤੇ ਦੈਂਤਾਂ ਦੀ ਲੜਾਈ ਸ਼ੁਰੂ ਹੋ ਗਈ। ਦੁਰਗਾ ਨੇ ਬਾਹਵਾਂ ਵਿਚ ਪਾਉਣ ਵਾਲੇ ਸਾਰੇ ਸ਼ਸਤਰ ਪਕੜੇ। ਸੁੰਭ ਤੇ ਨਿਸੁੰਭ ਵਰਗੇ ਸਾਰੇ ਸੈਨਾ-ਪਤੀਆਂ ਨੂੰ ਮਾਰ ਦਿਤਾ। ਰਾਖਸ਼ਾਂ ਦੀਆਂ ਫੌਜਾਂ ਧਾਹਾਂ ਮਾਰ ਕੇ ਰੋ ਰਹੀਆਂ ਸਨ। ਉਨ੍ਹਾਂ ਆਪਣੇ ਮੂੰਹਾਂ ਵਿੱਚ ਘਾਹ ਦੇ ਗੁੱਛੇ ਪਾ ਲਏ ਤੇ ਘੋੜਿਆਂ ਨੂੰ ਛਡ ਕੇ ਦੌੜ ਗਏ। ਮਾਰ ਖਾ ਕੇ ਅਜਿਹੇ ਭੱਜੇ ਕਿ ਮੁੜ ਪਿੱਛੇ ਵੇਖਣ ਦਾ ਹੌਸਲਾ ਨਹੀਂ ਸਨ ਕਰਦੇ।੫੪।

## ਪਉੜੀ ੫੫

ਸੁੰਭ ਨਿਸੁੰਭ ਪਠਾਇਆ, ਜਮ ਦੇ ਧਾਮ ਨੋ॥
ਇੰਦ੍ਰ ਸੱਦ ਬੁਲਾਇਆ, ਰਾਜੇ ਅਭਖੇਖ ਨੋ॥
ਸਿਰ ਪਰ ਛਤ੍ਰ ਫਿਰਾਇਆ, ਰਾਜੇ ਇੰਦ੍ਰ ਦੈ॥
ਚਉਦਹ ਲੋਕਾ ਛਾਇਆ, ਜਸੁ ਜਗਮਾਤ ਦਾ।
ਦੁਰਗਾ ਪਾਠ ਬਣਾਇਆ, ਸਭੇ ਪਉੜੀਆ॥
ਫੇਰ ਨ ਜੂਨੀ ਆਇਆ, ਜਿਨ ਇਹ ਗਾਇਆ॥੫੫॥

**ਪਦ ਅਰਥ**-ਪਠਾਇਆ-ਭੇਜਿਆ। ਧਾਮ-ਘਰ। ਅਭਭੇਖਨੋ-ਰਾਜ ਤਿਲਕ ਲਈ। ਜਗ ਮਾਤ-ਦੁਰਗਾ ਮਾਤਾ।

**ਅਰਥ**-(ਦੁਰਗਾ ਨੇ) ਸੁੰਭ ਤੇ ਨਿਸੁੰਭ ਦੈਂਤਾਂ ਨੂੰ ਜੰਮ ਦੇ ਘਰ ਭੇਜ ਦਿੱਤਾ ਭਾਵ ਮਾਰ ਦਿੱਤਾ। ਰਾਜ-ਤਿਲਕ ਦੇਣ ਲਈ ਰਾਜੇ ਇੰਦਰ ਨੂੰ ਸੱਦਾ ਪੱਤਰ ਰਾਹੀਂ ਬੁਲਾ ਲਿਆ ਗਿਆ। ਰਾਜੇ ਇੰਦਰ ਦੇ ਸਿਰ ਤੇ ਰਾਜ ਛੱਤਰ ਝੁਲਾਇਆ ਗਿਆ। ਚੰਡੀ ਦਾ ਜਸ ਚੌਦਾਂ ਲੋਕਾਂ ਵਿਚ ਫੈਲ ਗਿਆ। (ਇਨ੍ਹਾਂ ਉਪਰ ਲਿਖੀਆਂ ਸਾਰੀਆਂ ਪਉੜੀਆਂ ਦੁਆਰਾ) ਦੁਰਗਾ ਦਾ ਪਾਠ ਬਣਾਇਆ ਹੈ। ਜਿਸ ਨੇ ਇਸ (ਪਾਠ) ਨੂੰ ਗਾਇਨ ਕੀਤਾ ਉਹ ਮੁੜ ਕੇ ਜੂਨੀਆਂ ਵਿਚ (ਆਵਾਗਉਣ) ਵਿਚ ਨਹੀਂ ਪੈਂਦਾ ਭਾਵ ਮੁਕਤ ਹੋ ਜਾਂਦਾ ਹੈ।੫੫।